ੴ ਸਤਿਗੁਰ ਪ੍ਰਸਾਦਿ ॥

ਗੁਰੂ ਨਾਨਕ ਦੇਵ ਮਿਸ਼ਨ ਸੀਰੀਜ਼ 244

# ਗੁਰਸਿਖ ਦੀ ਮਾਂ ਦਾ ਮੁੱਲ ਚਾਹ ਦੀ ਪਿਆਲੀ ਤੋਂ ਘੱਟ

ਪ੍ਰਕਾਸ਼ ਸਿੰਘ
ਜਨਕ ਪੁਰੀ, ਨਵੀਂ ਦਿਲੀ

ਤੀਜੀ ਛਾਪ ਮਾਰਚ 1986

ਗੁਰੂ ਨਾਨਕ ਦੇਵ ਮਿਸ਼ਨ, ਪਟਿਆਲਾ,
ਡਾਕ ਘਰ ਸਨੌਰ, ਪਟਿਆਲਾ
ਪੰਜਾਬ—ਇੰਡੀਆ ।

60 ਪੈਸੇ

# ਕੁਝ ਸਾਡੇ ਬਾਰੇ

ਗੁਰੂ ਨਾਨਕ ਦੇਵ ਮਿਸ਼ਨ ਪਟਿਆਲਾ ਦੀ ਸਥਾਪਨਾ ਸੰਨ 1963 ਵਿਚ ਸਿੱਖ ਗੁਰੂ ਸਾਹਿਬਾਨ ਦਾ ਸੰਦੇਸ਼ ਮਨੁੱਖ ਮਾਤਰ ਤਕ ਪਹੁੰਚਾਉਣ ਦੇ ਆਸ਼ੇ ਨਾਲ ਹੋਈ ਸੀ ਜਿਸ ਦਾ ਸਾਧਨ ਪੰਜਾਬੀ ਹਿੰਦੀ ਅੰਗ੍ਰੇਜ਼ੀ ਭਾਸ਼ਾਵਾਂ ਵਿਚ ਇਸ ਪਰਥਾਏ ਲੇਖ ਛੋਟੇ ਛੋਟੇ ਟ੍ਰੈਕਟਾਂ ਦੇ ਰੂਪ ਵਿਚ ਪ੍ਰਕਾਸ਼ਤ ਕਰ ਕੇ ਲੋਕ ਹਥਾਂ ਵਿਚ ਦੇਣਾ ਹੈ। ਮਾਰਚ, 1986 ਤਕ ਇਹ ਮਿਸ਼ਨ 289 ਟ੍ਰੈਕਟ ਤੇ ਕਈ ਵਡੇ ਪੁਸਤਕ ਵੀ ਪ੍ਰਕਾਸ਼ਤ ਕਰ ਚੁਕਾ ਹੈ ਕਈਆਂ ਦੀਆਂ ਵਧੇਰੀਆ ਐਡੀਸ਼ਨਾਂ ਵੀ ਛਪੀਆਂ ਹਨ। ਇਕ ਟ੍ਰੈਕਟ ਵਿਚ ਇਕ ਹੀ ਵਿਸ਼ੇ ਤੇ ਵਿਚਾਰ ਦਿਤੇ ਜਾਂਦੇ ਹਨ। ਮਿਸ਼ਨ ਦੀ ਸਾਰੀ ਸੇਵਾ ਔਨਰੇਰੀ ਹੋਣ ਕਰਕੇ ਟ੍ਰੈਕਟਾਂ ਦਾ ਮੁੱਲ ਕਾਗਜ਼ ਤੇ ਛਪਾਈ ਦੀ ਲਾਗਤ ਸਮਾਨ ਕੁਝ ਪੈਸੇ ਹੀ ਹੁੰਦਾ ਹੈ। ਸ਼ਰਧਾਲੂ ਸਜਣ ਇਹ ਟ੍ਰੈਕਟ ਮਿਸ਼ਨ ਪਾਸੋਂ ਖ੍ਰੀਦ ਕੇ ਸੰਗਤਾਂ ਵਿਚ ਵੰਡਦੇ ਹਨ ਮਿਸ਼ਨ ਦੇ ਮੈਂਬਰਸ ਨੂੰ ਇਹ ਡਾਕ ਰਾਹੀਂ ਮੁਫਤ ਭੇਜੇ ਜਾਂਦੇ ਹਨ। ਮੈਂਬਰ ਦਾ ਸਲਾਨਾ ਚੰਦਾ 15 ਰੁਪੈ ਅਤੇ ਜੀਵਨ ਪਰਯੰਤ ਇਕ ਵਾਰ ਦੇਣ ਯੋਗ ਚੰਦਾ ਦੇਸ਼ ਵਿਚ 125 ਰੁਪੈ ਅਤੇ ਪਰਦੇਸ਼ ਲਈ ਸਮੁੰਦਰੀ ਡਾਕ ਰਾਹੀਂ ਟ੍ਰੈਕਟ ਭੇਜਣ ਲਈ 250 ਰੁਪੈ ਅਤੇ ਹਵਾਈ ਡਾਕ ਲਈ 450 ਰੁਪੈ ਹੈ ਹਰ ਮਹੀਨੇ ਘਟੋ ਘਟ ਇਕ ਟ੍ਰੈਕਟ ਅਤੇ ਸਾਲ ਭਰ ਵਿਚ ਅਠਾਰਾਂ ਟ੍ਰੈਕਟ ਪ੍ਰਕਾਸ਼ਤ ਕੀਤੇ ਜਾਂਦੇ ਹਨ।

ਮਿਸ਼ਨ ਵਲੋਂ ਪ੍ਰਕਾਸ਼ਤ ਹੋਏ ਕੁਝ ਵਿਸ਼ੇਸ਼ ਪੁਸਤਕ ਜੋ ਮਿਸ਼ਨ ਦੇ ਦਫਤਰ ਡਾਕ ਘਰ ਸਨੌਰ ਪਟਿਆਲਾ ਤੋਂ ਮਿਲ ਸਕਦੇ ਹਨ ਹੇਠ ਲਿਖੇ ਹਨ :–

1. ਨਾਨਕ ਨਿਰਮਲ ਪੰਥ ਚਲਾਇਆ ਮੁੱਖ 10 ਰੁਪੈ ਇਲਾਵਾ ਡਾਕ ਖਰਚ
2. ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ 1920-25 4 ਰੁਪੈ
3. ਸਿਧ ਗੋਸਟ (ਬਾਣੀ ਦਾ ਪਿਛੋਕੜ ਸਾਰ ਤੇ ਟੀਕਾ)...3 ਰੁਪੈ
4. ਵਰਿਆਮ ਇਕੇਲਾ... ਦੂਜੀ ਛਾਪ 15 ਰੁਪੈ
5. A peep Into Sikhism 3 ਰੁਪੈ
6. One Guru one Movement 3ਰੁਪੈ

—ਸਕੱਤਰ

# ਗੁਰਸਿਖ ਦੀ ਮਾਂ ਦਾ ਮੁੱਲ ਚਾਹ ਦੀ ਪਿਆਲੀ ਤੋਂ ਘਟ

ਸ੍ਰਦਾਰ ਪ੍ਰਕਾਸ਼ ਸਿੰਘ ਦਾ ਹਥ ਵਿਚਲੇ ਮਜ਼ਮੂਨ ਨੂੰ ਦਿਤਾ ਸਿਰਲੇਖ ਸਰਸਰੀ ਨਜ਼ਰੇ ਕੁਝ ਓਪਰਾ ਤੇ ਅਣਭਾਉਂਦਾ ਜੇਹਾ ਲਗਦਾ ਹੈ, ਪਰ ਜਿਸ ਸੂਝ ਬੂਝ ਨਾਲ ਉਨ੍ਹਾਂ ਇਸ ਦੀ ਉਸਾਰੀ ਕੀਤੀ ਹੈ ਅਤੇ ਜਿੰਨੀ ਸਰਲ ਤੇ ਠੇਠ ਪੰਜਾਬੀ ਵਰਤ ਕੇ ਉਹ ਆਪਣੇ ਨੁਕਤੇ ਨੂੰ ਸਿਧ ਕਰਨ ਵਿਚ ਸਫਲ ਹੋਏ ਹਨ, ਉਸ ਦੀ ਮਿਸਾਲ ਬਹੁਤ ਘਟ ਮਿਲਦੀ ਹੈ। ਸਾਡੇ ਪੰਜਾਬੀ ਲੇਖਕ ਆਮ ਤੌਰ ਵਿਦਵਤਾ ਦੇ ਭਾਰ ਹੇਠ ਆਪਣੀ ਲਿਖਤ ਅੰਦਰ ਅਣਬੋਲੀਆਂ ਦੀ ਏਨੀ ਵਰਤੋਂ ਕਰ ਜਾਂਦੇ ਹਨ ਕਿ ਲਿਖਤ ਦਾ ਮੂੰਹ ਮਹਾਂਦਰਾ ਈ ਹੋਰ ਦਾ ਹੋਰ ਹੋ ਜਾਂਦਾ ਹੈ। ਅਣਬੋਲੀਆਂ ਦੇ ਵਰਤੇ ਸ਼ਬਦਾਂ ਦੁਆਰਾ ਓਹ ਮਾਨੋ, ਸੁੰਦਰ ਤੇ ਸੁਹਲ ਪੰਜਾਬੀ ਨੂੰ ਚਮਕੀਲੇ ਭੜਕੀਲੇ ਗਹਿਣਿਆਂ ਦੇ ਭਾਰ ਹੇਠ ਦਬ ਦੇਂਦੇ ਹਨ। ਉਹ ਇਹ ਭੁਲ ਜਾਂਦੇ ਹਨ ਕਿ ਸੁੰਦਰਤਾ ਨੂੰ ਗਹਿਣਿਆਂ ਦੀ ਲੋੜ ਨਹੀਂ ਹੁੰਦੀ। ਪਰ ਇਸ ਨੂੰ ਨਿਰਾ ਉਹਨਾਂ ਦਾ ਕਸੂਰ ਕਿਉਂ ਕਹੀਏ ? ਜਦੋਂ ਪੰਜਾਬੀ ਮਾਂ ਦੇ ਜਣੇ ਆਪਣੇ ਪੁਤਰਾਂ ਨੇ ਹੀ ਉਸ ਨੂੰ ਮਾਂ ਮੰਨਣ ਤੋਂ ਇਨਕਾਰ ਕਰ ਦਿਤਾ, ਜਦੋਂ ਦੇਸ ਦੇ ਮਹਿਲ ਮਾੜੀਆਂ ਤੇ ਚੁਬਾਰੇ ਪੰਜਾਬੀ ਦੀਆਂ ਸ਼ਰੀਕ ਬੋਲੀਆਂ ਵਿਚ ਵੰਡ ਦਿਤੇ ਗਏ ਅਤੇ ਇਸ ਦਾ ਜੋ ਮਾੜਾ ਮੋਟਾ ਕੋਠਾ ਮਠੜਾ ਸੀ, ਇਸ ਦੇ ਵੈਰੀ ਉਸ ਨੂੰ ਵੀ ਖੋਹਣ ਆ ਪਏ, ਤਾਂ ਖਾਲਸਾ ਜਿਸ ਦੀ ਸਾਜਨਾ ਦੁਖੀਆਂ ਅਨਾਥਾਂ ਤੇ ਬੇ ਆਸਰਿਆਂ ਨੂੰ ਆਸਰਾ ਦੇਣ ਵਾਸਤੇ ਹੋਈ ਸੀ ਉਹ ਅਗੇ ਆਇਆ। ਉਸ ਨੂੰ ਇਸ ਗੱਲ ਦੀ ਸ਼ਰਮ ਸੀ ਕਿ ਉਸ ਦੇ ਬਜ਼ੁਰਗ ਪਿਤਾ ਪਿਤਾਮਾਂ ਨੇ ਸੰਸਕ੍ਰਿਤ ਜੇਹੀ ਦੇਵ ਬਾਣੀ ਨੂੰ ਛਡ ਕੇ ਮਾਂ ਪੰਜਾਬੀ ਨੂੰ ਅਪਣਾਇਆ ਸੀ। ਜਿਸ ਨੂੰ ਗੁਰੂ ਨਾਨਕ ਅਤੇ ਸ਼ੇਖ ਫਰੀਦ ਜੇਹਾਂ ਨੇ ਮਾਂ ਬੋਲੀ ਦਾ ਦਰਜਾ ਦਿਤਾ ਸੀ ਉਸ ਤੋਂ ਗੁਰੂ ਨਾਨਕ ਗੁਰੂ ਗੋਬਿੰਦ ਸਿੰਘ ਦੇ ਸਿਖ ਕਿਵੇਂ ਪਾਸਾ ਕਰ ਸਕਦੇ ਹਨ ? ਉਨਾਂ ਨੇ ਇਸ ਮਾਂ ਨਾਲ ਮਰਣ ਜੀਉਣ ਦੀ ਸਾਂਝ ਪਾਈ ਅਤੇ ਇਸ ਨੂੰ ਇਸ ਦਾ ਜਾਇਜ਼ ਥਾਂ ਦਿਵਾਉਣ ਲਈ ਕਮਰ

ਕਸੇ ਕੀਤੇ। ਕਈ ਜਾਨਾਂ ਗਈਆਂ ਅਤੇ ਇਸ ਮਾਂ ਦੇ ਹਜਾਰਾਂ ਪੁਤਰ ਕਾਲ ਕੋਠੜੀਆਂ ਅੰਦਰ ਡਕੇ ਗਏ, ਪਰ ਉਨਾਂ ਮਾਂ ਤੋਂ ਮੂੰਹ ਨਹੀਂ ਮੋੜਿਆਂ। ਅਖੀਰ ਜਦੋਂ ਇਹ ਨਿਸਚਾ ਹੋ ਗਿਆ ਕਿ ਇਸ ਮਾਂ ਦੇ ਸੂਰਮੇ ਪੁੱਤਰ ਇਸ ਦੀ ਖਾਤਰ ਆਈ ਤੋਂ ਨਹੀਂ ਟਲਣਗੇ ਤਾਂ ਇਨਾਂ ਨੂੰ ਚੁਪ ਕਰਾਉਣ ਲਈ ਇਕ ਛੋਟੀ ਜਿਹੀ ਛੇ ਜ਼ਿਲਿਆਂ (ਅੰਮ੍ਰਿਤਸਰ, ਗੁਰਦਾਸਪੁਰ, ਜਲੰਧਰ, ਹੁਸ਼ਿਆਰਪੁਰ, ਲੁਧਿਆਣਾ ਤੇ ਫਿਰੋਜ਼ਪੁਰ) ਦੀ ਕੋਠੀ ਦੇਣੀ ਮੰਨ ਲਈ ਗਈ। ਜਿਸ ਮਾਂ ਦਾ ਸਤਿਕਾਰ ਪੰਜਾਬ ਦੇ ਉੱਨੀ ਜ਼ਿਲੇ ਕਰਿਆ ਕਰਦੇ ਸਨ ਉਸ ਨੂੰ ਛੇ ਜ਼ਿਲਿਆਂ ਵਿਚ ਸੁੰਗੜ ਕੇ ਬਹਿਣਾ ਪਿਆ ਭਾਵੇਂ ਇਸ ਨੂੰ ਕੁਝ ਵਡੇਰਾ ਕਰ ਵਿਖਾਉਣ ਲਈ ਰਿਆਸਤੀ ਇਲਾਕੇ-ਪਟਿਆਲਾ ਨਾਭਾ, ਸੰਗਰੂਰ, ਬਠਿੰਡਾ, ਕਪੂਰਥਲਾ ਇਸ ਵਿਚ ਮਿਲਾ ਦਿਤੇ ਗਏ।

ਪਰ ਪੰਜਾਬੀ ਮਾਂ ਦੇ ਕਿਤਨੇ ਹੀ ਬਚੇ ਉਸ ਪਾਸੋਂ ਖੋਹ ਕੇ ਗੈਰਾਂ ਨੂੰ ਸੌਂਪੇ ਗਏ ਹੋਏ ਹਨ ਜਿਸ ਦਾ ਗਿਲਾ ਇਸ ਮਾਂ ਨੂੰ ਭੁੱਲ ਨਹੀਂ ਸਕਦਾ। ਇਥੇ ਹੀ ਬੱਸ ਨਹੀਂ ਹੁਣ ਇਸ ਮਾਂ ਦੇ ਬਾਗੀ ਹੋਏ ਪੁਤਰਾਂ ਵਲੋਂ ਕੋਸ਼ਿਸ਼ ਕੀਤੀ ਜਾ ਰਹੀ ਹੈ ਕਿ ਇਸ ਬਿਰਧ ਮਾਂ ਦੇ ਆਪਣੇ ਮਹਿਲ ਅੰਦਰ ਇਕ ਸੌਂਕਣ ਲਿਆ ਵਾੜੀ ਜਾਏ ਜੋ ਮਾਂ ਪੰਜਾਬੀ ਨਾਲ ਹਮੇਸ਼ਾਂ ਦਾ ਖਖੜ ਖਹੀਆ ਬਣਾਈ ਰਖੇ ਤਾਂ ਕਿ ਇਹ ਸੁਖ ਦੀ ਨੀਂਦੇ ਨਾ ਸੌਂ ਸਕੇ।

ਜਦੋਂ ਪੰਜਾਬੀ ਮਾਂ ਦੀ ਇਹ ਹਾਲਤ ਬਣ ਰਹੀ ਹੋਵੇ ਤਾਂ ਉਸ ਦੇ ਆਗਿਅਕਾਰੀ ਪੁਤਰਾਂ ਦੀ ਮਾਂ ਪ੍ਰਤੀ ਸੇਵਾ ਸੰਭਾਲ ਦੀ ਜ਼ਿੰਮੇਵਾਰੀ ਹੋਰ ਵਧ ਜਾਂਦੀ ਹੈ। ਅਜ ਦੇ ਇਸ ਲੇਖ ਵਿਚ ਸ੍ਰ. ਪ੍ਰਕਾਸ਼ ਸਿੰਘ ਨੇ ਸਾਡਾ ਧਿਆਨ ਉਸ ਵਧੀ ਜਿਮੇਵਾਰੀ ਵੱਲ ਦਿਵਾਇਆ ਹੈ ਅਤੇ ਕੁਝ ਐਸੇ ਸਾਧਨ ਸੁਝਾਏ ਹਨ ਜਿਨਾਂ ਅਨੁਸਾਰ ਚਲ ਕੇ ਅਸੀ ਪੰਜਾਬੀ ਮਾਂ ਦਾ ਸਤਿਕਾਰ ਬਹਾਲ ਕਰਾ ਸਕਦੇ ਹਾਂ। ਕੌਮਾਂ ਦੀ ਉਸਾਰੀ ਵਿਚ ਬੋਲੀ ਅਤੇ ਧਰਮ ਬਾਣੀ (Scripture) ਦੀ ਸਾਝ ਦਾ ਸਥਾਨ ਵਡਾ ਮਹੱਤਵ ਪੂਰਨ ਹੁੰਦਾ ਹੈ। ਇਸੇ ਲਈ ਮੁਲਕਾਂ ਦੀਆਂ ਜੇਤੂ ਕੌਮਾਂ ਹਾਰੇ ਹੋਏ ਦੇਸ਼ਾਂ ਦੇ ਲੋਕਾਂ ਦੀ ਬੋਲੀ, ਧਰਮ ਗ੍ਰੰਥਾਂ ਤੇ ਧਰਮ ਤੇ ਵਿਦਿਆ ਮੰਦਰਾਂ ਨੂੰ ਖਤਮ ਕਰਨ ਦੀ ਸੋਚਦੀਆਂ ਹਨ. ਮੰਦਰ ਢਾਹੇ ਜਾਂਦੇ ਲਾਇਬਰੇਰੀਆਂ ਸਾੜੀਆਂ ਜਾਂਦੀਆਂ ਅਤੇ ਉਨਾਂ ਦੀ ਮਾਂ ਬੋਲੀ ਪਾਸੋਂ ਉਸ ਦਾ ਰਾਜ ਅਤੇ ਸਿਖਿਆ ਪ੍ਰਣਾਲੀ ਦਾ ਅਧਿਕਾਰ

ਖੋਹ ਲਿਆ ਜਾਂਦਾ ਹੈ । ਬੀਤੇ ਹਜ਼ਾਰ ਸਾਲਾਂ ਅੰਦਰ ਜਿਸ ਕਿਸੇ ਨੇ ਭੀ ਹਿੰਦੁਸਤਾਨ ਦਾ ਰਾਜ ਸੰਭਾਲਿਆ, ਇਹੋ ਵਤੀਰਾ ਅਪਣਾਇਆ । ਅੰਗਰੇਜ਼ ਦੇ ਰਾਜ ਸਮੇਂ ਵੀ ਪੰਜਾਬੀ ਨੂੰ ਪੰਜਾਬ ਦੀ ਧਰਤੀ ਤੇ ਭੀ ਰਾਜ ਬੋਲੀ ਨਹੀਂ ਬਨਣ ਦਿਤਾ ਗਿਆ, ਨਾ ਸਿਖਿਆ ਪ੍ਰਣਾਲੀ ਅੰਦਰ ਇਸ ਦਾ ਸਥਾਨ ਇਸ ਨੂੰ ਮਿਲਿਆ । ਬਲਕਿ ਜੋ ਲੋਕ ਪੰਜਾਬ ਅੰਦਰ ਵਸਦੇ ਅਜ ਭੀ ਪੰਜਾਬੀ ਨੂੰ ਮਾਂ ਬੋਲੀ ਕਹਿਣ ਤੋਂ ਇਨਕਾਰੀ ਹਨ ਉਨ੍ਹਾਂ ਦੇ ਇਕ ਨੇਤਾ ਨੇ ਉਨੀਵੀਂ ਸਦੀ ਦੇ ਅੰਤਲੇ ਦਹਾਕਿਆਂ ਵਿਚ ਜਦੋਂ ਉਹ ਵੇਦ ਬਾਣੀ ਦੇ ਪੁਨਰ ਨਿਰਮਾਣ ਬਾਰੇ ਸੋਚਦੇ ਸਨ ਉਤਲੇ ਪੱਧਰ ਦੀ ਇਕ ਮੀਟਿੰਗ ਵਿਚ ਇਹ ਸ਼ਬਦ ਕਹੇ ਸਨ ਕਿ ਜਿਨਾ ਚਿਰ ਸਾਡੇ ਘਰਾਂ ਵਿਚੋਂ ਪੰਜਾਬੀ ਤੇ ਇਸ ਦੀ ਲਿਪੀ ਗੁਰਮੁਖੀ ਨੂੰ ਨਹੀਂ ਕਢਿਆ ਜਾਂਦਾ ਅਤੇ ਸਾਡੀਆਂ ਜ਼ਨਾਨੀਆਂ ਗੁਰਮੁਖੀ ਪੜਨਾ ਅਤੇ ਜਪੁਜੀ ਤੇ ਸੁਖਮਨੀ ਦੇ ਪਾਠ ਨਹੀਂ ਛਡਦੀਆਂ, ਅਸੀਂ ਸਫਲਤਾ ਦਾ ਮੂੰਹ ਨਹੀਂ ਵੇਖ ਸਕਦੇ ।

ਮੇਰਾ ਇਹ ਹਵਾਲਾ ਦੇਣ ਦਾ ਭਾਵ ਏਨਾ ਹੀ ਹੈ ਕਿ ਸਾਡੀ ਮਾਂ ਬੋਲੀ ਨਾਲ ਐਸੇ ਸਲੂਕ ਦੀਆਂ ਜੜ੍ਹਾਂ ਬਹੁਤ ਡੂੰਘੀਆਂ ਹਨ ਅਤੇ ਜੇ ਇਸ ਬੋਲੀ ਨੇ ਵਧਨਾ ਫੁਲਣਾ ਹੈ ਤਾਂ ਕੇਵਲ ਗੁਰੂ ਨਾਨਕ ਨਾਮ ਲੇਵਾ ਲੋਕਾਂ ਦੇ ਸਿਰੇਂ । ਅਜ ਵੀ ਨਾ ਸਰਕਾਰੇ ਦਰਬਾਰੇ ਅਤੇ ਨਾ ਸਕੂਲਾਂ ਵਿਚ ਇਸ ਨੂੰ ਇਸ ਦਾ ਥਾਂ ਪ੍ਰਾਪਤ ਹੈ । ਇਹ ਪੰਜਾਬ ਦੀ ਮਾਂ ਬੋਲੀ ਤਾਂ ਜ਼ਰੂਰ ਹੈ ਪਰ ਇਸ ਨੂੰ ਅੰਗਰੇਜ਼ੀ ਤੇ ਹਿੰਦੀ ਤੋਂ ਪਿਛੋਂ ਤੀਜਾ ਥਾਂ ਹੀ ਮਿਲਦਾ ਹੈ ਪੰਜਾਬ ਦੇ ਸਿਖ ਅਫਸਰ ਅਤੇ ਸਿਖਿਆ ਪ੍ਰਣਾਲੀ ਦੇ ਕਰਤੇ ਧਰਤੇ ਵੀ ਇਸ ਵਲੋਂ ਸੰਕੋਚ ਧਾਰੇ ਹੋਏ ਹਨ ।

ਸਾਨੂੰ ਇਹ ਗੱਲ ਨਿਸਚੇ ਜਾਣ ਲੈਣੀ ਚਾਹੀਦੀ ਹੈ ਕਿ ਸਿਖਾਂ ਦੀ ਅਡਰੀ ਕੌਮੀਅਤ ਦੇ ਮੂਲ ਆਧਾਰ ਇਨਾਂ ਦੀ ਮਾਂ ਬੋਲੀ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਹੀ ਹਨ । ਇਸ ਬੋਲੀ ਦੇ ਸੂਲਝੇ ਹੋਏ ਪਾਠਕ ਬਣ ਕੇ ਆਪਣੇ ਬਚਿਆਂ ਨੂੰ ਇਸ ਦੇ ਲੜ ਲਾ ਕੇ ਅਸੀਂ ਸਿਖੀ ਦੇ ਬੂਟੇ ਨੂੰ ਹਰਿਆ ਰਖ ਸਕਦੇ ਅਤੇ ਪ੍ਰਫੁਲਤ ਹੁੰਦਾ ਵੇਖ ਸਕਦੇ ਹਾਂ । ਪੰਜਾਬੀ (ਗੁਰਮੁਖੀ) ਦਾ ਅਭਿਆਸ ਹੀ ਸਾਡਾ ਸ੍ਰੀ ਗੁਰੂ ਗ੍ਰੰਥ ਸਾਹਿਬ ਨਾਲ ਨੇੜ ਬਣਾ ਸਕਦਾ ਅਤੇ ਸਾਨੂੰ ਸਿਖੀ ਦੀ ਪਾਹ ਲਾ ਸਕਦਾ ਹੈ ।

ਪਾਠਕ ਇਸ ਲੇਖ ਵਿਚ ਪੜਨਗੇ ਕਿ ਯਹੂਦੀ ਜਿਨਾਂ ਦੀ ਵਖੋ ਵੱਖ ਮੁਲਕਾਂ

ਅੰਦਰ ਵਸੇ ਹੋਣ ਕਾਰਨ ਸਭਯਤਾ, ਬੋਲੀ ਤੇ ਵਰਤਣ ਵਿਹਾਰ ਆਪੋ ਆਪ ਹੋਗਏ ਹੋਏ ਸਨ, ਜਦੋਂ ਉਨਾਂ ਨੂੰ ਇਕਠੇ ਹੋਣ ਦਾ ਮੌਕਾ ਮਿਲਿਆ ਤਾਂ ਭਾਵੇਂ ਉਹ ਆਪੋ ਆਪ ਕੋਈ ਬੋਲੀ ਬੋਲਦੇ ਸਨ ਉਨ੍ਹਾਂ ਆਪਣੀ ਧਰਮ ਬੋਲੀ 'ਹੈਬਰੀਉ' ਨੂੰ ਜੋ ਬੋਲੀ ਦੇ ਨੁਕਤੇ ਤੋਂ ਭਾਵੇਂ ਮਰ ਚੁਕੀ ਹੋਈ ਸੀ, ਜਿਵੇਂ ਸੰਸਕ੍ਰਿਤ ਅਜ ਭਾਰਤ ਦੇ ਕਿਸ ਸੂਬੇ ਦੀ ਬੋਲੀ ਨਹੀਂ, ਮੁੜ ਸੁਰਜੀਤ ਕੀਤਾ। ਇਸ ਨੂੰ ਉਨਾਂ ਨੇ ਕੇਵਲ ਮਾਂ ਬੋਲੀ ਦਾ ਥਾਂ ਹੀ ਨਹੀਂ ਦੇ ਦਿਤਾ ਸਗੋਂ ਉਨਾਂ ਦੀ ਸਾਂਝ ਹੈਬੀਰੀਉ ਵਿਚ ਲਿਖੇ ਆਪਣੇ ਧਰਮ ਗ੍ਰੰਥਾਂ ਨਾਲ ਪੈ ਗਈ ਅਤੇ ਇਸ ਮਾਂ ਬੋਲੀ ਦੇ ਕਾਰਨ ਉਨਾਂ ਦਾ ਧਰਮ ਭੀ ਸੁਰਜੀਤ ਹੋ ਗਿਆ। ਆਓ, ਅਸੀਂ ਵੀ ਪੰਜਾਬੀ ਨਾਲ ਉਹਦਾ ਪਿਆਰ ਕਰੀਏ ਜਿਵੇਂ ਯਹੂਦੀਆਂ ਹੈਬਰੀਉ ਨਾਲ ਕੀਤਾ ਸੀ ਅਤੇ ਇਸ ਪਿਆਰ ਵਿਚੋਂ ਸਾਡੇ ਅੰਦਰ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਸਿਖੀ ਦਾ ਪਿਆਰ ਸਤਿਕਾਰ ਜਾਗੇ ਤਾਂ ਹੀ ਅਸੀਂ ਕਹਿ ਸਕਾਂਗੇ ਕਿ ''ਸਿਖ'' ਹਿੰਦੂ ਮੁਸਲਮਾਨ ਤੋਂ ਵੱਖਰੀ ਕੌਮ ਹਨ।

ਸਾਨੂੰ ਆਪਣੇ ਦੇਸ਼ ਵਾਸੀਆਂ ਦੀ ਆਪਣੀ ਆਪਣੀ ਮਾਂ ਬੋਲੀ ਪ੍ਰਤੀ ਸ਼ਰਧਾ ਅਤੇ ਪਿਆਰ ਤੋਂ ਸਬਕ ਸਿਖਣਾ ਚਾਹੀਦਾ ਹੈ। ਆਪੋ ਆਪਣੇ ਸੂਬੇ ਅੰਦਰ ਜੋ ਸਤਿਕਾਰ ਦੇਸ਼ ਦੀਆਂ ਹੋਰ ਬੋਲੀਆਂ ਯਥਾ ਬੰਗਾਲੀ, ਗੁਜਰਾਤੀ, ਮਰਹਟੀ ਤੇ ਤਾਮਲ ਤੇਲਗੂ ਨੂੰ ਪ੍ਰਾਪਤ ਹੈ ਸਾਨੂੰ ਉਹ ਸਤਿਕਾਰ ਪੰਜਾਬੀ ਨੂੰ ਦੇਣਾ ਚਾਹੀਦਾ ਹੈ। ਜੇਕਰ ਬਹੁ ਗਿਣਤੀ ਦੇ ਬਲ ਸਹਾਰੇ ਹਿੰਦੂ ਨੇ ਹਿੰਦੀ ਨੂੰ ਨੈਸ਼ਨਲ ਬੋਲੀ ਦਾ ਦਰਜਾ ਦੇ ਲਿਆ ਹੈ ਅਤੇ ਹੁਣ ਹਿੰਦੀ ਨੂੰ ਇੰਟਰ ਨੇਸ਼ਨਲ ਬਣਾਉਣ ਦੇ ਯਤਨ ਕੀਤੇ ਜਾ ਰਹੇ ਹਨਤਾਂ ਕੀ ਅਸੀਂ ਪੰਜਾਬੀ ਨੂੰ ਪੰਜਾਬੀ ਲੋਕਾਂ ਦੇ ਪਿਆਰ ਦਾ ਪਾਤਰ ਭੀ ਨਹੀਂ ਬਣਾ ਸਕਦੇ?

ਯਾਦ ਰਖੋ, ਪੰਜਾਬੀ (ਗੁਰਮੁਖੀ) ਨਾਲ ਦੁਪਰਿਆਰ ਗੁਰੂ ਗ੍ਰੰਥ ਸਾਹਿਬ ਨਾਲ ਦੁਪਰਿਆਰ ਹੈ, ਜੋ ਸਿਖੀ ਦਾ ਇਕੋ ਇਕ ਮਜਬੂਤ ਧੁਰਾ ਹੈ ਧੁਰੇ ਬਾਝ ਗਡੀ ਕਿਵੇ ਚਲੇਗੀ? ਪੰਜਾਬੀ ਦੇ ਪਿਆਰ ਵਿਚੋਂ ਹੀ ਸਿਖੀ ਦਾ ਪਿਆਰ ਉਗਮੇਗਾ। ਪੰਜਾਬੀ ਹੀ ਪੰਜਾਬ ਕਲਚਰ ਦੇ ਜੀਊਂਦਾ ਰੱਖਣ ਦੀ ਜਾਮਨ ਹੈ।

ਸਕੱਤਰ

# ਗੁਰਸਿਖ ਦੀ ਮਾਂ ਦਾ ਮੁੱਲ ਚਾਹ ਦੀ ਪਿਆਲੀ ਤੋਂ ਘਟ

## A PLEA FOR PUNJABI

ਕਹਿਣ ਨੂੰ ਤਾਂ ਅਸੀਂ ਕਹਿ ਦਿੰਦੇ ਹਾਂ ਕਿ ਸਾਡੀ ਮਾਂ ਬੋਲੀ ਪੰਜਾਬੀ ਹੈ ਅਤੇ ਜੇ ਕੋਈ ਚੀਜ਼ ਸਾਡੀ ਹੋਵੇ ਤਾ ਕੁਦਰਤੀ ਗੱਲ ਹੈ ਕਿ ਅਸੀਂ ਉਸ ਨੂੰ ਪਿਆਰ ਭੀ ਕਰਦੇ ਹੋਵਾਂਗੇ ਪਰ ਨਹੀਂ ਇਸ ਨੁਕਤੇ ਤੇ ਜੇ ਸਮੁਚੀ ਸਿਖ ਕੌਮ ਸ਼ਰਮਿੰਦਗੀ ਨਾਲ ਆਪਣਾ ਸਿਰ ਨੀਵਾਂ ਕਰ ਲਵੇ ਤਾਂ ਕੋਈ ਨਵਾਜਬ ਗੱਲ ਨਾ ਹੋਵੇਗੀ। ਪੰਜਾਬੀ ਜਬਾਨ ਨੂੰ ਪਿਆਰ ਕਰਨਾ ਤਾਂ ਕਿਤੇ ਰਿਹਾ ਅਸੀਂ ਇਸ ਨੂੰ ਇਤਨੀ ਘਿਰਣਾ ਕਰਦੇ ਹਾਂ ਕਿਉਂਕਿ ਅਸੀਂ ਇਸ ਨੂੰ ਪੜਿਆਂ ਲਿਖਿਆਂ ਦੀ ਜ਼ਬਾਨ ਹੀ ਨਹੀਂ ਗਿਣਦੇ। ਜਿਹੜਾ ਥੋੜਾ ਬਹੁਤ ਪੜ ਜਾਵੇ, ਉਹ ਤਾਂ ਪੰਜਾਬੀ ਭਾਸ਼ਾ ਨੂੰ ਨੇੜੇ ਹੀ ਨਹੀਂ ਲਗਣ ਦੇਂਦਾ। ਹੋਰ ਤਾਂ ਹੋਰ ਭਾਂਵੇਂ ਅੰਗਰੇਜ਼ੀ (ਜਿਸ ਨੂੰ ਪੜ੍ਹਿਆਂ ਲਿਖਿਆ ਦੀ ਜ਼ਬਾਨ ਗਿਣਿਆ ਜਾਂਦਾ ਹੈ), ਵਿਚ ਗੱਲ ਕਰਨੀ ਆਵੇ ਭਾਵੇਂ ਨਾਹ, ਪਰ ਪੰਜਾਬੀ ਤੇ ਨੱਕ ਚੜਾਣਾ ਅਜੋਕਾ ਫੈਸ਼ਨ ਬਣ ਗਿਆ ਹੈ। ਇਹ ਗੱਲ ਇਕੜ ਦੁਕੱੜ ਸਿੰਘਾਂ ਵਿਚ ਹੀ ਨਹੀਂ, ਬਲਕਿ ਕਈ ਸਿੰਘਾਂ ਤੇ ਸਿੰਘਾਂ ਪ੍ਰਵਾਰਾਂ ਵਿਚ ਹੈ। ਮੈਂ ਇਕ ਵਾਰੀ ਪੰਜਾਬ ਸਿੰਧ ਬੈਂਕ (ਕਨਾਟ ਪਲੇਸ-ਦਿਲੀ) ਗਿਆ। ਆਪਣੇ ਮਿਆਦੀ ਪੈਸਿਆਂ ਦੇ ਅਧਾਰ ਤੇ ਕੁਝ ਰਕਮ ਲੈਣੀ ਸੀ। ਇਕ ਸਿੰਘ ਵੀਰ ਅਫਸਰ ਸਨ। ਸ਼ਾਇਦ ਬੀ-ਏ ਜਾਂ ਐਮ-ਏ ਤਕ ਪੜੇ ਹੋਣਗੇ ਪਰ ਜਿਹੜੀ ਅੰਗਰੇਜੀ ਬੋਲਦੇ ਸਨ ਜਾਂ ਕਿਤੇ ਕਿਤੇ ਅੰਗਰੇਜ਼ੀ ਦਾ ਲਫਜ ਘਸੋੜਨ ਦੀ ਕੋਸ਼ਿਸ਼ ਕਰਦੇ ਸਨ, ਉਹ ਕਾਫੀ ਹੌਲੀ ਪਧਰ ਦੀ ਸੀ। ਮੈਂ ਜਿਤਨੀ ਭੀ ਗਲ ਕੀਤੀ, ਉਹ ਆਪਣੀ ਮਾਂ ਬੋਲੀ ਪੰਜਾਬੀ ਵਿਚ ਸੀ। ਉਸ ਵੀਰ ਨੇ ਮੇਰੇ ਕੋਲੋਂ ਥੋੜੇ ਜਹੇ ਪ੍ਰਸ਼ਨ ਪੁਛੇ, ਉਹ ਅੰਗਰੇਜੀ ਵਿਚ ਸਨ। ਮੈਂ ਉਨਾਂ ਦਾ ਉਤਰ ਪੰਜਾਬੀ ਵਿਚ ਦਿਤਾ। ਉਸ ਵੀਰ ਨੇ ਜਾ ਕੇ ਮੈਨੇਜਰ ਨਾਲ ਗਲ ਕੀਤੀ ਤੇ ਮੈਨੇਜਰ ਨੇ ਸੁਝਾ

ਦਿਤਾ ਕਿ ਮੇਰੇ ਕੋਲੋਂ ਇਕ ਦਰਖਾਸਤ ਲਿਖਾ ਲਈ ਜਾਵੇ। ਸ਼ਾਇਦ ਮੇਰੇ ਉਸ ਵੀਰ ਨੂੰ ਮੇਰੇ ਪੰਜਾਬੀ ਵਿਚ ਗਲਬਾਤ ਕਰਨ ਨਾਲ ਮੇਰੇ ਪੜ੍ਹੇ ਲਿਖੇ ਹੋਣ ਦਾ ਜਾ ਮੇਰੇ ਸਾਊਪੁਣੇ ਦਾ ਅਹਿਸਾਸ ਨਹੀਂ ਹੋਇਆ ਹਾਲਾਂ ਕਿ ਮੇਰੀ ਪੰਜਾਬੀ ਦੀ ਵਰਤੋਂ ਕਾਫੀ ਨਿਮਰਤਾ ਭਰਪੂਰ ਸੀ। ਇਸ ਕਰਕੇ ਮੇਰੇ ਵੀਰ ਨੇ ਖਿਆਲਿਆ ਕਿ ਮੈਨੂੰ ਅੰਗਰੇਜ਼ੀ ਨਹੀਂ ਆਂਦੀ ਹੋਣੀ। ਮੈਨੇਜਰ ਦੇ ਕਮਰੇ ਤੋਂ ਬਾਹਰ ਆ ਕੇ ਜਦੋਂ ਉਸ ਮੈਨੂੰ ਦਰਖਾਸਤ ਲਈ ਕਿਹਾ ਤਾਂ ਪਹਿਲਾ ਸਵਾਲ ਇਹ ਕੀਤਾਂ ਕਿ ਅੰਗਰੇਜ਼ੀ ਵਿਚ ਦਰਖਾਸਤ ਲਿਖ ਲਉਗੇ। ਮੈਂ "ਹਾਂ" ਵਿਚ ਉਤਰ ਦਿਤਾ। ਹਾਂ ਮੈਂ ਲਿਖ ਲਵਾਂਗਾ। ਮੇਰੇ ਵੀਰ ਨੇ ਕਿਹਾ "ਅੱਛਾ ਚਲੋ ਮੈਂ ਲਿਖਵਾਂਦਾ ਹਾਂ, ਤੁਸੀਂ ਲਿਖੋ"। ਮੈਂ ਕਿਹਾ ਠੀਕ ਹੈ। ਕੋਈ ਦੋ ਫਿਕਰੇ ਵਾਲਾ ਮਜਮੂਨ ਸੀ ਪਰ ਇਤਨਾ ਹੀ ਲਿਖਵਾਉਣ ਵਿਚ ਉਸ ਨੇ ਕੋਈ 2-3 ਗਲਤੀਆਂ ਕੀਤੀਆਂ ਹੋਣਗੀਆਂ। ਮੈਂ ਉਨ੍ਹਾਂ ਨੂੰ ਬੇਨਤੀ ਕਰਕੇ ਆਪਣੇ ਕੋਲੋਂ ਠੀਕ ਲਫਜ਼ਾਂ ਦੀ ਵਰਤੋਂ ਕੀਤੀ। ਪੈਸੇ ਮਿਲਣ ਤਕ ਤਾਂ ਮੈਂ ਚੁਪ ਰਿਹਾ ਕਿਉਂ ਕਿ ਮੈਂ ਸੋਚਿਆ ਕਿ ਜੇ ਮੈਂ ਹੁਣ ਹੀ ਉਸ ਨੂੰ ਕੁਝ ਕਿਹਾ ਤਾਂ ਸ਼ਾਇਦ ਮੇਰੇ ਨਾਲ ਥੋੜਾ ਜਿਹਾ ਮੂੰਹ ਵਿਗਾੜ ਲਵੇ ਅਤੇ ਮਿਜਾਜ਼ ਨਾ ਵਿਗੜ ਜਾਏ। ਪੈਸੇ ਲੈਣ ਤੇ ਬਾਦ ਮੈਂ ਉਸ ਅਫਸਰ ਵੀਰ ਦਾ ਧੰਨਵਾਦ ਕਰਨ ਵਾਸਤੇ ਉਸ ਪਾਸ ਗਿਆ ਅਤੇ ਨਾਲ ਹੀ ਇਸ ਗੱਲ ਦਾ ਸਪਸ਼ਟੀ ਕਰਨ ਭੀ ਦਿਤਾ ਕਿ ਮੈਂ ਪੜ੍ਹਿਆ ਲਿਖਿਆ ਹਾਂ ਅਤੇ ਇੰਜੀਨਿਰਿੰਗ ਦੀ ਐਮ-ਐਸ ਸੀ ਹਾਂ। ਡੈਮਜ਼ ਦੀ ਮੁਹਾਰਤ ਕੀਤੀ ਹੈ ਤਿੰਨ ਵੇਰਾਂ ਭਾਰਤ ਤੋਂ ਬਾਹਰਲੇ ਮੁਲਕਾਂ ਵਿਚ ਡੈਮਜ਼ ਦਾ ਐਕਸਪਰਟ ਬਣਾ ਕੇ ਭੇਜਿਆ ਜਾ ਚੁਕਾ ਹਾਂ ਮੈਂ ਸਿਰਫ ਇਸ ਲਈ ਪੰਜਾਬੀ ਗੱਲ ਕਰਦਾ ਹਾਂ ਕਿਉਂ ਕਿ ਇਹ ਮੇਰੀ ਮਾਂ ਬੋਲੀ ਹੈ ਅਤੇ ਇਸ ਨਾਲ ਮੈਨੂੰ ਲਗਾਉ ਹੈ। ਇਤਨੀ ਗਲ ਜੋ ਮੈਂ ਕੀਤੀ, ਉਹ ਅੰਗਰੇਜ਼ੀ ਵਿਚ ਸੀ। ਮੇਰਾ ਅੰਗਰੇਜ਼ੀ ਭਾਸ਼ਾ ਵਿਚ ਗੱਲ ਕਰਨਾ ਅਤੇ ਉਸ ਲਹਿਜੇ ਵਿਚ ਕਰਨਾ ਜਿਸ ਤਰਾਂ ਮੈਂ ਕੀਤੀ ਉਹ ਮੇਰੇ ਵਲੋਂ ਇਕ ਕਿਸਮ ਦਾ ਚੋਂਕ ਹੀ ਗਿਆ ਅਤੇ ਇਕ ਅੱਧਾ ਮਿੰਟ ਮੇਰੇ ਮੂੰਹ ਵਲ ਹੈਰਾਨੀ ਨਾਲ ਵੇਖਦਾ ਰਿਹਾ।

ਇਹ ਗੱਲ ਤਾਂ ਬਹੁਤ ਦੁਖਦਾਈ ਹੈ, ਪਰ ਇਸ ਵਿਚ ਉਹ ਮੇਰਾ ਵੀਰ ਇਕੱਲਾ ਨਹੀਂ। ਇਹ ਗਲ ਆਮ ਸਿੰਘਾਂ ਵਿਚ ਵੇਖਣ ਵਿਚ ਆਂਦੀ ਹੈ ਕਿਉਂ ਕਿ ਹਵਾ ਹੀ ਭੈੜੀ ਵਗ ਗਈ ਹੈ। ਇਸ ਭੈੜੇ ਵਾਤਾਵਰਨ ਕਾਰਣ ਅਗੋਂ ਆਣ ਵਾਲੇ ਭਵਿਖ ਤੇ ਕਿਤਨਾ ਮਾੜਾ ਅਸਰ ਪੈ ਰਿਹਾ ਹੈ, ਅੰਦਾਜ਼ਾ ਲਗਾਣਾ ਮੁਸ਼ਕਲ ਨਹੀਂ।

ਦਸੰਬਰ 1981 ਦੇ ਅਖੀਰਲੇ ਦਿਨਾਂ ਦੀ ਗਲ ਹੈ । ਸਾਡੇ ਪ੍ਰਧਾਨ ਮੰਤਰੀ ਸ੍ਰੀ ਮਤੀ ਇਦਰਾਂ ਗਾਧੀ ਬੰਗਾਲ ਦੇ ਦੌਰੇ ਤੇ ਗਏ ਸਨ । ਉਥੇ ਉਨਾਂ ਨੇ ਇਕ ਬਿਜਲੀ ਘਰ ਦਾ ਤੇ ਕੋਲੇ ਦੀ ਖਾਣ ਦਾ ਉਦਘਾਟਨ ਕੀਤਾ । ਕੇਂਦਰ ਦੇ ਬਿਜਲੀ ਮੰਤਰੀ ਗਨੀ ਖਾਂ ਚੋਧਰੀ ਵੀ ਨਾਲ ਸੀ । ਗਨੀ ਖਾਂ ਚੋਧਰੀ ਬੰਗਾਲ ਦੇ ਹਨ । ਉਸ ਮੌਕ ਤੇ ਜ਼ਿਹੜੀ ਤਕਰੀਰ ਗਨੀ ਖ਼ਾਂ ਚੌਧਰੀ ਨੇ ਕੀਤੀ ਬੰਗਾਲੀ ਭਾਸ਼ਾ ਵਿਚ ਸੀ । ਅੰਦਾਜ਼ਾ ਲਾਇਆ ਜਾ ਸਕਦਾ ਹੈ ਕਿ ਉਨ੍ਹਾਂ ਨੂੰ ਆਪਣੀ ਮਾ ਬੋਲੀ ਨਾਲ ਕਿਨਾਂ ਕੁ ਲਗਾਉ ਹੈ । ਜਲਸੇ ਦੇ ਮੁੱਖ ਮਹਿਮਾਨ ਪ੍ਰਧਾਨ ਮੰਤਰੀ ਅਤੇ ਉਹ ਵੀ ਇੰਦਰਾ ਗਾਧੀ ਵਰਗੀ ਸ਼ਖਸੀਅਤ ਜੋ ਬੰਗਾਲੀ ਨਹੀਂ ਸਨ । ਫਿਰ ਵੀ ਇਕ ਬੰਗਾਲੀ ਵਜੀਰ ਨੇ ਬੰਗਾਲ ਦੀ ਧਰਤੀ ਤੇ ਬੰਗਾਲੀ ਲੋਕਾਂ ਦੇ ਸਾਹਮਣੇ ਬੰਗਾਲੀ ਵਿਚ ਹੀ ਤਕਰੀਰ ਕੀਤੀ । ਸਦਕੇ ਜਾਈਏ । ਇਸ ਦੇ ਉਲਟ 13 ਦਸੰਬਰ 1981 ਜਲੰਧਰ ਵਿਖੇ ਇਕਸਮਾਗਮ ਹੋਇਆ ਜਿਥੇ ਸ੍ਰੀ ਚਰਨਜੀਤ ਚਾਨਣ ਮੁਖ ਮਹਿਮਾਨ ਸਨ। ਉਹ ਪੰਜਾਬੀ ਸਨ, ਪ੍ਰਬੰਧਕ ਪੰਜਾਬੀ ਸਨ, ਸੁਣਨ ਵਾਲੇ ਪੰਜਾਬੀ ਸਨ ਧਰਤੀ ਪੰਜਾਬ ਦੀ ਸੀ । ਪਰ ਤਕਰੀਰਾਂ ਅੱਧੀਆਂ ਕੁ ਕਿਸੇ ਹੋਰ ਭਾਸ਼ਾ ਵਿਚ ਹੋਈਆਂ । ਸਾਡੇ ਪੰਜਾਬੀ ਵੀਰ ( ਇਹਨਾਂ ਵਿਚ ਮੇਰੇ ਸਿਖ ਵੀਰ ਸਭ ਤੋਂ ਅਗੇ ਹਨ) ਆਪਣੀ ਮਾਤ ਭਾਸ਼ਾ ਪੰਜਾਬੀ ਨੂੰ ਛੱਡ ਕੇ ਕੋਈ ਹੋਰ ਭਾਸਾ ਅਪਣਾ ਲੈਂਦੇ ਹਨ ਭਾਵੇਂ ਦੂਸਰੇ ਆਦਮੀ ਨੂੰ ਚੰਗੀ ਪੰਜਾਬੀ ਆਂਦੀ ਹੋਵੇ ਅਤੇ ਹੋ ਸਕਦਾ ਹੈ ਕਿ ਭਾਵੇਂ ਉਹ ਸਜਣ ਆਪ ਵੀ ਪੰਜਾਬੀ ਹੋਵੇ ।

ਸ਼ਾਇਦ ਸਿੰਘਾਂ ਨੂੰ ਗੁਰੂ ਸਾਹਿਬ ਨੇ ਇਕ ਸਚਾਈ ਦਾ ਨਮੂਨਾ ਬਣਾਇਆ ਸੀ ।ਪਖੰਡ ਛਡੋ ਸਚ ਤੇ ਚਲੋ ਕਥਨੀ ਅਤੇ ਕਰਨੀ ਵਿਚ ਫਰਕ ਨਾ ਪਾਵੋ । ਪਰ ਸਾਡੇ ਸਿੰਘ ਵੀਰਾਂ ਦੀ ਕਥਨੀ ਤੇ ਕਰਨੀ ਵਿਚ ਜਮੀਨ ਅਸਮਾਨ ਦਾ ਫਰਕ ਹੈ । ਉਤੋਂ ਉਤੋਂ ਤਾਂ ਜ਼ਰੂਰ ਕਹਿੰਦੇ ਹਨ ਕਿ ਪੰਜਾਬੀ ਸਾਡੀ ਮਾਤ ਭਾਸ਼ਾ ਹੈ ਕਦੀ ਕਦੀ ਕੋਈ ਸੁਸਾਇਟੀ ਬਣਾ ਕੇ ਮਤਾ ਵੀ ਪਾਸ ਕਰ ਦੇਣਗੇ । ਕਦੀ ਕਦੀ ਐਜੀਟੇਸ਼ਨ ਵੀ ਕਰ ਦੇਣਗੇ । ਭੜਕੀਲੀਆਂ ਤਕਰੀਰਾਂ ਵੀ ਕਰ ਦਿੰਦੇ ਹਨ ਅਤੇ ਅਵਾਜ਼ ਉਠਾਂਦੇ ਹਨ ਕਿ ਸਰਕਾਰ ਪੰਜਾਬੀ ਨਾਲ ਨਿਆ ਨਹੀਂ ਕਰ ਰਹੀ ਪੰਜਾਬੀ ਨੂੰ ਆਪਣੀ ਜਾਇਜ਼ ਥਾਂ ਮਿਲਣੀ ਚਾਹੀਦੀ ਹੈ । ਪਰ ਨਾ ਤਾਂ ਆਪ ਹੀ ਇਸਨੂੰ ਅਪਨਾਉਂਦੇ ਹਨ ਅਤੇ ਨਾ ਹੀ ਇਸ ਦੀ ਪ੍ਰਫੁਲਤਾ ਵਾਸਤੇ ਕੁਝ ਕੁ ਨਿਗੂਣਾ

ਜਿਹਾ ਹਿਸਾ ਪਾਂਦੇ ਹਨ । ਕਈ ਮੇਰੇ ਸਿੰਘ ਵੀਰ ਹਨ, ਜੋ ਗੱਲਾਂ ਗੱਲਾਂ ਰਾਹੀਂ ਪੰਜਾਬੀ ਨਾਲ ਪੂਰੀ ਹਮਦਰਦੀ ਪ੍ਰਗਟਾਂਦੇ ਹਨ । ਗੱਲਾਂ ਗੱਲਾ ਰਾਹੀਂ ਇੰਞ ਦਰਸਾਉਣਗੇ ਕਿ ਸ਼ਾਇਦ ਉਹ ਪੰਜਾਬੀ ਬੋਲੀ ਹਿੱਤ (Cause) ਦੇ ਚੈਂਪੀਅਨ ਹੋਣ ਪਰ ਬਸ, ਇਥੇ ਹੀ ਬਸ, ਇਹ ਗੱਲਾਂ ਸਿਰਫ ਗੱਲਾਂ ਖਾਤਰ ਹੀ ਹਨ ਪਰੈਕਟੀਕਲ ਤਾਂ ਆਪਣੇ ਵਲੋਂ ਕਰਨਾ ਤਾਂ ਕਿਤੇ ਰਿਹਾ, ਆਪਣੇ ਬਚਿਆਂ ਨਾਲ ਵੀ ਗੱਲ ਬਾਤ ਹਿੰਦੀ ਵਿਚ ਕਰਦੇ ਹਨ । ਜੇ ਸਿੰਘਾਂ ਦੇ ਬਚਿਆਂ ਨੇ ਆਪਣੇ ਮਾਂ ਬਾਪ ਨਾਲ ਗਲਬਾਤ ਹਿੰਦੀ ਵਿਚ ਕਰਨੀ ਹੈ ਅਤੇ ਮਾਂ ਬਾਪ ਨੇ ਉਹਨਾਂ ਨੂੰ ਜੰਮਦਿਆਂ ਤੋਂ ਹੀ ਛੋਟੇ 2 ਫਿਕਰੇ ਹਿੰਦੀ ਦੇ ਸਿਖਾਣੇ ਸ਼ੁਰੂ ਕਰ ਦਣੇ ਹਨ ਤਾਂ ਬਚਿਆਂ ਤੇ ਉਸੇ ਤਰਾਂ ਦਾ ਹੀ ਅਸਰ ਪਵੇਗਾ । ਕਿਤਨਾ ਹਾਸੋ ਹੀਣਾ ਲਗਦਾ ਹੈ ਕਿ ਸਾਡੇ ਸਿੰਘ ਪ੍ਰਵਾਰਾਂ ਦੇ ਬਚੇ ਆਪਣੀ ਮਾਂ ਬੋਲੀ ਵਿਚ ਨਹੀਂ ਬਲਕਿ ਗੈਰ ਕੁਦਰਤੀ ਤਰੀਕੇ ਨਾਲ ਗਲਾਂ ਕਰਦੇ ਹਨ । ਅਗਰ ਸਾਡੀ ਇਹ ਹਾਲਤ ਹੈ ਅਤੇ ਸਾਡਾ ਆਪਣੀ ਮਾਂ ਬੋਲੀ ਨਾਲ ਇਤਨਾ ਕੁ ਲਗਾਉ ਹੈਤਾਂ ਅਸੀਂ ਦੂਜੇ ਕਿਸੇ ਨੂੰ ਕੀ ਕਹਿਣਾ ਹੈ । ਕਿਤਨੀ ਪੀੜਾ ਹੁੰਦੀ ਹੈ ਜਦੋਂ ਸਾਡਾ ਉਨਾਂ ਸਜਣਾਂ ਨਾਲ ਵਾਂਸਤਾ ਪੈਂਦਾ ਹੈ ਜੋ ਆਪ ਤਾਂ ਆਪਣੇ ਬਚਿਆਂ ਨਾਲ ਗੈਰ ਕੁਦਰਤੀ ਢੰਗ ਨਾਲ ਗੱਲਾ ਕਰਦੇ ਹਨ, ਪਰ ਉਞ ਪੰਜਾਬੀ ਦੇ ਬੁਲਾਰੇ ਅਖਵਾਂਦੇ ਹਨ ।

ਇਸੇ ਤਰ੍ਹਾਂ ਦਾ ਵਾਕਿਆ ਜਿਸ ਨੇ ਮੇਰੇ ਹਿਰਦੇ ਤੇ ਕਾਫੀ ਠੇਸ ਪਹੁੰਚਾਈ ਮੈਂ ਜਿਕਰ ਕਰਦਾ ਹਾਂ । ਅਸੀਂ ਰਾਜੋਰੀ ਗਾਰਡਨ (ਦਿੱਲੀ) ਇਕ ਰੈਡੀ ਮੇਡ ਗਾਰਮੇਂਟਸ ਦੀ ਦੁਕਾਨ ਤੇ ਗਏ । ਸਾਡੇ ਤੋਂ ਪਹਿਲਾਂ ਇਕ ਸਰਦਾਰ ਸਾਹਿਬ ਤੇ ਉਨਾਂ ਦਾ ਪ੍ਰਵਾਰ ਖੜਾ ਸੀ । ਉਹ ਦੋਵੇਂ (ਬਚਿਆਂ ਦੇ ਮਾਤਾ ਪਿਤਾ) ਬਚਿਆਂ ਨਾਲ ਹਿੰਦੀ ਵਿਚ ਗੱਲਾਂ ਕਰਦੇ ਸਨ । ਪੰਜ ਮਿੰਟ ਬਾਦ ਉਹਨਾਂ ਨੇ ਬਚਿਆਂ ਨਾਲ ਗੱਲ ਮੁਕਾਈ ਅਤੇ ਬੀਬੀ ਹੋਰਾਂ ਨੇ ਦੁਕਾਨਦਾਰ ਨਾਲ ਸ਼ਾਇਦ ਕੋਈ ਭਾਅ ਵਗੈਰਾ ਦੀ ਗਲ ਕਰਨੀ ਸ਼ੁਰੂ ਕੀਤੀ । ਉਸ ਵਕਤ ਮੈਂ ਸਰਦਾਰ ਸਾਹਿਬ ਨੂੰ ਬੜੇ ਪਿਆਰ ਨਾਲ ਹੌਲੇ ਜਹੇ ਬੇਨਤੀ ਕੀਤੀ ਕਿ ਸਾਨੂੰ ਹੋਰ ਕੁਝ ਨਹੀਂ ਤਾਂ ਘਟੋ ਘਟ ਆਪਣੇ ਬਚਿਆਂ ਨਾਲ ਤਾਂ ਆਪਣੀ ਮਾਂ ਬੋਲੀ ਵਿਚ ਗਲ ਬਾਤ ਕਰਨੀ ਚਾਹੀਦੀ ਹੈ । ਸਾਡੀ ਪੰਜਾਬੀ ਜਬਾਨ ਨੂੰ ਕੋਈ ਨਹੀਂ ਪੁਛਦਾ ਜੇ ਅਸੀਂ ਸਿੰਘਾਂ ਨੇ ਭੀ ਇਸ ਦੀ ਕਦਰ ਨਾ ਕੀਤੀ ਤਾਂ ਇਸਦਾ ਕੀ ਬਣੇਗਾ । ਬੜੇ ਉਤਸ਼ਾਹ ਨਾਲ ਮੇਰੇ ਨਾਲ

ਉਹ ਗਲਾਂ ਕਰਦੇ ਰਹੇ । ਆਪਣੀ ਗੱਲ ਦਾ ਉਹਨਾਂ ਨੂੰ ਕੋਈ ਦੁਖ ਨਹੀ ਮਹਿਸੂਸ ਹੋਇਆ । ਪਰ ਹੋਰ ਸੂਬਿਆਂ ਦੇ ਲੋਕਾਂ ਵਲੋਂ ਇਸ ਬੋਲੀ ਨਾਲ ਹੋ ਰਹੀਆਂ ਵਧੀਕੀਆਂ ਬਾਰੇ ਜ਼ੋਰ ਦੀ ਨਿੰਦਾ ਕੀਤੀ । ਫਿਰ ਮੈਨੂੰ ਉਨ੍ਹਾਂ ਨੇ ਇਕ ਦਿਲਚਸਪ ਕਹਾਣੀ ਸੁਣਾਈ :—

ਕਿ ਇਕ ਵੇਰਾ ਰਾਬਿੰਦਰ ਨਾਥ ਟੈਗੋਰ ਤੇ ਬਲਵੰਤ ਗਾਰਗੀ ਕਿਸੇ ਥਾਂ ਤੇ ਇਕਠੇ ਹੋਏ । ਬਲਵੰਤ ਗਾਰਗੀ ਲਿਖਾਰੀ ਤਾਂ ਸਨ ਆਪਣੀ ਮਾਂ ਬੋਲੀ ਵਿਚ ਨਹੀ ਸਨ ਲਿਖਦੇ । ਰਾਬਿੰਦਰ ਨਾਥ ਟੈਗੋਰ ਨੇ ਸੁਆਲ ਪੁਛਿਆ "ਕਿ ਤੁਹਾਡੀ ਮਾਂ ਬੋਲੀ ਹਿੰਦੀ ਹੈ ?" "ਨਹੀਂ ਜੀ" ਕਿ ਤੁਹਾਡੀ ਮਾਂ ਬੋਲੀ ਅੰਗਰੇਜ਼ੀ ਹੈ ? ਨਹੀਂ ਜੀ ਫਿਰ ਤੁਹਾਡੀ ਮਾਂ ਬੋਲੀ ਕਿਹੜੀ ਹੈ ? "ਜੀ ਮੇਰੀ ਮਾਂ ਬੋਲੀ ਪੰਜਾਬੀ ਹੈ ।" ਇਸ ਤੇ ਰਾਬਿੰਦਰ ਨਾਥ ਟੈਗੋਰ ਨੂੰ ਬੜਾ ਅਫਸੋਸ ਹੋਇਆ ਅਤੇ ਕਿਹਾ ਕੇ ਜੇ ਤੁਹਾਡੀ ਮਾਂ ਬੋਲੀ ਪੰਜਾਬੀ ਹੈ ਤਾਂ ਤੁਸੀਂ ਪੰਜਾਬੀ ਵਿਚ ਕਿਉਂ ਨਹੀਂ ਲਿਖਦੇ । ਤੁਹਾਡੇ ਵਾਸਤੇ ਸ਼ਰਮ ਵਾਲੀ ਗਲ ਹੈ ਕਿ ਤੁਸੀਂ ਆਪਣੀ ਮਾਂ ਬੋਲੀ ਨੂੰ ਛਡ ਕੇ ਹੋਰਨਾਂ ਭਾਸ਼ਾਵਾਂ ਵਿਚ ਲਿਖਦੇ ਹੋ । ਜਦੋਂ ਕਿ ਤੁਹਾਡੀ ਆਪਣੀ ਮਾਂ ਬੋਲੀ ਵਿਚ ਇਤਨੀ ਸਫਲਤਾ ਹੈ । ਫਿਰ ਭੀ ਇਹ ਪਛੜੀ ਹੋਈ ਜ਼ਬਾਨ ਹੈ, ਕਿਉਂ ਕਿ ਤੁਹਾਡੇ ਵਰਗੇ ਲੇਖਕ ਇਸ ਵਿਚ ਲਿਖਣ ਲਈ ਤਿਆਰ ਨਹੀਂ ।

ਮੈਂ ਉਨਾਂ ਸਰਦਾਰ ਸਾਹਿਬ ਦੀ ਗਲ ਸੁਣ ਕੇ ਬਹੁਤ ਡੂੰਘੇ ਦੁਖ ਵਿਚ ਚਲਾ ਗਿਆ । ਲੇਖਕ ਤੇ ਰਾਬਿੰਦਰ ਨਾਥ ਟੈਗੋਰ ਦੀ ਗਲ ਤਾਂ ਮੈਂ ਬਾਦ ਵਿਚ ਲੈਂਦਾ ਹਾਂ । ਮੈਂ ਉਨਾਂ ਸਰਦਾਰ ਸਾਹਿਬ ਨੂੰ ਜ਼ਿਕਰ ਕੀਤਾ ਕਿ ਮੈਨੂੰ ਬੜਾ ਦੁਖ ਹੋਇਆ ਹੈ ਕਿ ਤੁਹਾਨੂੰ ਇਸ ਘਟਨਾ ਦਾ ਪਤਾ ਹੁੰਦੇ ਹੋਇਆਂ ਭੀ (ਤੇ ਆਪਣੀ ਮਾਂ ਬੋਲੀ ਵਾਸਤੇ ਦਿਲ ਅੰਦਰ ਇਤਨੀ ਜਗਾਹ ਰਖਦੇ ਹੋਏ ਵੀ) ਤੁਸੀਂ ਆਪਣੇ ਬਚਿਆਂ ਨਾਲ ਹਿੰਦੀ ਵਿਚ ਗਲਾਂ ਕਰਦੇ ਹੋ । ਜੇ ਤੁਹਾਡੇ ਵਰਗੇ ਸਜਣ ਜਿਨਾਂ ਨੂੰ ਇਤਨੀ ਸੂਝ ਬੂਝ ਹੈ, ਕਿ ਰਾਬਿੰਦਰ ਨਾਥ ਟੈਗੋਰ ਵਰਗੀ ਮਹਾਨ ਆਤਮਾ ਨੇ ਇਕ ਪੰਜਾਬੀ ਲੇਖਕ ਨੂੰ ਮਾਂ ਬੋਲੀ ਵਿਚ ਲਿਖਣ ਵਾਸਤੇ ਤਾੜਨਾ ਕੀਤੀ ਤੇ ਫਿਰ ਭੀ ਤੁਸੀਂ ਆਪਣੀ ਮਾਂ ਬੋਲੀ ਦੀ ਵਰਤੋਂ ਆਪਣੇ ਹੀ ਬਚਿਆਂ ਨਾਲ ਵੀ ਨਹੀਂ ਕਰਦੇ ਤਾਂ ਕਿਸੇ ਤੇ ਕੀ ਗਿਲਾ ਹੈ । ਇਕ ਸਾਧਾਰਣ ਆਦਮੀ ਜੋ ਇਹਨਾ ਗੱਲਾਂ ਤੋਂ ਸੁਤਾ ਪਿਆ ਹੈ, ਉਸ ਨੂੰ ਤਾਂ ਤੁਸੀਂ ਜਗਾਉਣਾ ਹੈ, ਤੁਸੀਂ ਪੰਜਾਂ ਸਤਾਂ ਹੋਰਨਾਂ ਵੀਰਾਂ ਨੂੰ

ਪ੍ਰੇਰਨਾ ਕਰਨੀ ਹੈ ਪਰਚੇ ਤਜੀਂ ਹੀ ਇਸ ਨੂੰ ਛਡੀ ਜਾਵੇ ਤਾਂ ਇਸ ਦਾ ਸਿੱਟਾ ਕੀ ਨਿਕਲੇਗਾ ? ਸਿੱਟਾ ਨਿਕਲੇਗਾ ਤਾਂਕੀ, ਸਿਟਾ ਤਾਂ ਸਾਡੇ ਸਾਹਮਣੇ ਸਾਫ ਜ਼ਾਹਰ ਹੋ ਚੁਕਾ ਹੈ। ਜਿਤਨੀ ਦੁਰਦਸ਼ਾ ਅਸੀਂ ਆਪਣੀ ਮਾਂ ਬੋਲੀ ਦੀ ਕੀਤੀ ਹੈ, ਦੁਨੀਆਂ ਦੇ ਕਿਸੇ ਤਬਕੇ ਨੇ, ਕਿਸੇ ਕਬੀਲੇ ਨੇ, ਕਿਸੇ ਕੌਮ ਨੇ ਕਿਸੇ ਧਰਮ ਨੇ ਆਪਣੀ ਮਾਂ ਬੋਲੀ ਦੀ ਨਹੀ ਕੀਤੀ। ਮੈਂ ਕਈ ਮੁਲਕਾਂ ਵਿਚ ਰਿਹਾ ਹਾਂ। ਆਣ ਜਾਣ ਦਾ ਮੌਕਾ ਮਿਲਿਆ ਹੈ। ਚਾਹੇ ਉਹ ਮੁਲਕ ਅਮੀਰ ਹੈ ਜਾ ਗਰੀਬ ਕੌਮ ਅਗਾਂਹ ਵਧੂ ਹੈ ਜਾਂ ਪਛੜੀ ਹੋਈ ਹੈ ਕਿਸੇ ਕਿਸਮ ਦੀ ਉਹਨਾਂ ਦੀ ਆਰਥਕ ਜਾਂ ਸਭਿਆਚਾਰਕ ਅਵਸਥਾ ਹੈ ਉਹ ਆਪਣੀ ਮਾਂ ਬੋਲੀ ਨੂੰ ਬੜਾ ਸਤਿਕਾਰਦੇ ਹਨ। ਆਪਣੀ ਮਾਂ ਬੋਲੀ ਵਿਚ ਹੀ ਕੰਮ ਕਾਰ, ਕਾਰ ਰੁਜਗਾਰ ਕਰਦੇ ਹਨ। ਘਰੇਗੀ ਵਰਤੋਂ ਵਿਚ ਆਣ ਵਾਲੀਆਂ ਗਲਾ ਉਹ ਆਪਣੀ ਮਾਂ ਬੋਲੀ ਵਿਚ ਹੀ ਕਰਦੇ ਹਨ। ਮਾਂ ਬੋਲੀ ਨੂੰ ਪਹਿਲ ਦਿੰਦੇ ਹਨ।

ਹੁਣ ਆਓ ਰਾਬਿੰਦਰ ਨਾਥ ਟੈਗੋਰ ਦੀ ਗਲ ਕਰੀਏ। ਉਨਾਂ ਦਾ ਕਹਿਣਾ ਬਿਲਕੁਲ ਠੀਕ ਸੀ। ਉਹਨਾਂ ਦੀ ਪਿਆਰ ਭਰੀ ਟੁੰਬਣਾ ਨੇ ਇਕ ਲੇਖਕ ਦੇ ਦਿਲ ਵਿਚ ਆਪਣੀ ਮਾਂ ਬੋਲੀ ਪੰਜਾਬੀ ਵਿਚ ਲਿਖਣ ਲਈ ਜਾਗ ਲਾਈ। ਪਰ ਉਹ ਲੇਖਕ ਆਪਣੀ ਮਾਂ ਬੋਲੀ ਨੂੰ ਅਪਨਾਉਣ ਵਾਸਤੇ ਇਕਲਾ ਨਹੀਂ ਸੀ। ਕੋਈ ਇੱਕੜ ਦੁਕੜ ਲੇਖਕ ਵੀਰ ਅਗਰ ਇਸ ਮਾਂ ਬੋਲੀ ਨੂੰ ਨਾ ਅਪਨਾਉਂਦੇ ਹੁੰਦੇ ਤਾਂ ਸ਼ਾਇਦ ਸਮੱਸਿਆ ਇਤਨੀ ਗੰਭੀਰ ਨਾ ਹੁੰਦੀ ਪਰ ਇਥੇ ਤਾਂ ਲੇਖਕ ਵੀਰਾਂ ਦਾ ਢੇਰ ਸਾਰਾ ਇਕਠ ਹੀ ਐਸਾ ਹੈ, ਜੋ ਪੰਜਾਬੀ ਵਿਚ ਲਿਖਣਾ ਪਸੰਦ ਨਹੀਂ ਕਰਦੇ ਸ਼ਾਇਦ ਉਹਨਾਂ ਦਾ ਪੰਜਾਬੀ ਨੂੰ ਵਧਾਣ ਦਾ ਮਕਸਦ ਤਾਂ ਇਕ ਪਾਸੇ ਰਿਹਾ ਸਗੋਂ ਇਸ ਨੂੰ ਅਗੇ ਨਾ ਵਧਣ ਦੇਣ ਵਾਸਤੇ ਉਹਨਾਂ ਨੇ ਜਿਵੇ ਕੋਈ ਮਿਸ਼ਨ ਆਪਣੇ ਜ਼ਿਮੇ ਲਿਆ ਹੋਵੇ ਪਰ ਇਸ ਵਿਚ ਮੇਰੇ ਲੇਖਕ ਵੀਰਾਂ ਦਾ ਇਤਨਾਂ ਕਸੂਰ ਨਹੀਂ ਹੈ ਜਿਤਨਾ ਕਿ ਆਮ ਜਨਤਾ ਅਤੇ ਖਾਸ ਕਰਕੇ ਸਿਖ ਵੀਰ ਸਿਖ ਭੈਣਾਂ ਤੇ ਸਿਖ ਬੱਚੇ ਜਿਨਾਂ ਦਾ ਇਸ ਬੋਲੀ ਨਾਲ ਲਗਾਓ ਹੈ ਉਹ ਹੀ ਇਸ ਭਾਸ਼ਾ ਨੂੰ ਸਤਿਕਾਰ ਦਾ ਪਾਤ੍ਰ ਨਾ ਬਣਾਣਗੇ ਜੇ ਇਸ ਭਾਸ਼ਾ ਵਿਚ ਲਿਖੀਆਂ ਕਿਤਾਬਾਂ ਨਹੀਂ ਖ੍ਰੀਦਣਗੇ, ਇਸ ਵਿਚ ਛਪਦੇ ਰਸਾਲੇ ਨਹੀਂ ਲੈਣਗੇ ਤਾਂ ਫਿਰ ਲੇਖਕ ਕਿਸ ਵਾਸਤੇ ਇਸ ਭਾਸ਼ਾ ਵਿਚ ਲਿਖਣਗੇ। ਜੇ ਲੇਖਕ ਨੂੰ ਇਹ ਪਤਾ ਲਗ ਜਾਵੇ ਕਿ ਇਸ ਬੋਲੀ ਵਿਚ ਲਿਖੀ

ਹਈ, ਕਿਤਾਬ ਮੇਰੀ ਕਿਸੇ ਨਹੀਂ ਲੈਣੀ, ਕਿਸੇ ਨਹੀਂ ਪੜਨੀ ਮੇਰੇ ਵਿਚਾਰ ਜਿਆਦ ਲੋਕਾਂ ਤਕ ਨਹੀਂ ਪਹੁੰਚਣੇ ਤਾਂ ਕੁਦਰਤੀ ਗਲ ਹੈ ਕਿ ਉਹ ਲੇਖਕ ਦੂਜੀਆਂ ਬੋਲੀ ਦਾ ਮਾਧਿਅਮ ਚੁਣੇਗਾ ਇਹ ਗਲ ਸੋਲਾਂ ਆਨੇ ਠੀਕ ਹੈ।

ਮੈ ਤੁਹਾਨੂੰ ਪੰਜਾਬੀ ਲੇਖਕਾਂ ਦੀ ਗਰੀਬੀ ਬਾਰੇ ਦਸਦਾ ਹਾਂ। ਸਾਡੇ ਇਕ ਪੰਜਾਬੀ ਦੇ ਚੰਗੇ ਲਿਖਾਰੀ ਹਨ। ਉਹਨਾ ਨੇ ਅਤ ਦੀ ਗਰੀਬੀ ਵਿਚ ਆਪਣਾ ਜੀਵਨ ਬਿਤਾਇਆ। ਉਨਾਂ ਆਪਣੀ ਗਰੀਬੀ ਬਾਰੇ ਦੱਸਣ ਤੋਂ ਸ਼ੰਕੋਚ ਕਰਦੇ ਸਨ ਕਿਸੇ ਹੋਰ ਲੇਖਕ ਨੂੰ ਉਨਾਂ ਦੀ ਗਰੀਬੀ ਦੀ ਝਲਕ ਪਾਈ। ਹਰ ਸਾਲ ਅੰਬਾਂ ਦੀ ਰੁਤ ਆਂਦੀ ਹੈ ਪਰ ਉਨਾਂ ਨੂੰ ਕਈ 2 ਸਾਲ ਇਕ ਵੀ ਅੰਬ ਖਾਣ ਨੂੰ ਨਹੀਂ ਜੁੜਦਾ। ਇਕ ਵਾਰੀ ਤੇ ਉਹਨਾਂ ਨੇ ਆਪਣੀ ਹਦ ਦਰਜੇ ਦੀ ਦੁਖੀ ਹਾਲਤ ਨੂੰ ਲੋਕਾਂ ਸਾਹਮਣੇ ਲਿਆਦਾ। ਉਦਾਸੀ ਵਿਚ ਉਹਨਾਂ ਮੰਨਿਆ ਕਿ ਲਿਖਾਰੀ ਆਮ ਤੌਰ ਤੇ ਇਤਨੇ ਸੌਖੇ ਤਾਂ ਕਦੀ ਭੀ ਨਹੀਂ ਹੁੰਦੇ। ਪਰ ਜਿਤਨੀ ਬੁਰੀ ਹਾਲਤ ਪੰਜਾਬੀ ਲਿਖਾਰੀਆਂ ਦੀ ਹੈ, ਉਤਨੀ ਭੈੜੀ ਹਾਲਤ ਕਿਸੇ ਹੋਰ ਜ਼ਬਾਨ ਦੇ ਲਿਖਾਰੀ ਆਂ ਦੀ ਨਹੀ। ਕਿਉਂਕਿ ਇਸ ਦੇ ਅਧੇ ਪੁਤਰ(ਹਿੰਦੂ ਵੀਰ, ਹਿਦੂ ਭੈਣਾਂ)ਤਾਂ ਇਸ ਨੂੰ ਮੰਨਣ ਤੋਂ ਹੀ ਮੁਨਕਰ ਹੋਏ ਹਨ ਅਤੇ ਬਾਕੀ ਦੇ ਅਧੇ ਪੁਤਰ (ਸਿਖ ਵੀਰ, ਸਿਖਭੈਣਾਂ ਇਸ ਨੂੰ ਉਤੋਂ ਉਤੋਂ ਸਿਰਫ ਕਥਨੀ ਰਾਹੀ ਹੀ ਮੰਨਣ ਵਾਸਤੇ ਤਿਆਰ ਹਨ, ਅਪਨਾਉਣ ਵਾਸਤੇ ਨਹੀਂ। ਸੁਜਾਨ ਸਿੰਘ ਕਹਾਣੀਕਾਰ ਵਰਗਿਆਂ ਨੇ ਭੀ ਅੰਤ ਗਰੀਬੀ ਦੇ ਦਿਨ ਦੇਖੇ ਹਨ। ਅਗਰ ਉਹਨਾ ਦਾ ਮਾਸਟਰੀ ਰਾਹੀਂ ਗੁਜਾਰਾ ਨਾ ਚਲਦਾ ਹੁੰਦਾ ਤਾਂ ਖਾਲੀ ਪੰਜਾਬੀ ਦੇ ਲਿਖਾਰੀ ਹੋਣੇ ਤੇ ਤਾਂ ਰੱਬ ਹੀ ਰਾਖਾ ਸੀ।

## ਸਿਖੀ ਨੂੰ ਢਾਹ ਤੇ ਘਰ ਦਾ ਵਾਤਾਵਰਣ

ਸਾਡੀ ਇਸ ਤਰਾਂ ਦੀ ਰੁਚੀ ਨਾਲ ਸਿਖੀ ਨੂੰ ਭੀ ਕਾਫੀ ਢਾਹ ਲਗ ਰਹੀ ਹੈ। ਮੈਂ ਪਿਛੇ ਜਿਹੇ ਪੂਨਾ ਗਿਆ ' ਮੇਰਾ ਇਕ ਮਿਤਰ ਉਥੇ ਪੰਜਾਬ ਸਿੰਧ ਬੈਂਕ ਵਿਚ ਕੰਮ ਕਰਦਾ ਸੀ। ਇਕ ਸਾਮ ਨੂੰ ਅਸੀਂ ਲੰਬੀ ਸੈਰ ਨੂੰ ਨਿਕਲ ਗਏ। ਗਲਾਂ ਬਾਤੋਂ ਕਰਦੇ ਕਰਦੇ ਮੈਂ ਉਸ ਨੂੰ ਸੁਝਾਉ ਦਿਤਾ ਕਿ ਤੁਸੀਂ ਆਪਣੇ ਆਲੇ ਦੁਆਲੇ ਵਿਚ ਸਿਖੀ ਦਾ ਪ੍ਰਚਾਰ ਭੀ ਕਰਿਆ ਕਰੋ। ਕਹਿਣ ਲਗਾ ਕਿ ਸਾਡੀ ਕੌਮ ਵਿਚ ਲਿਟਰੇਚਰ ਦੀ ਬੜੀ ਘਾਟ ਹੈ। ਅਸੀਂ ਲਿਟਰੇਚਰ ਨੂੰ ਪੜ੍ਹੇ ਬਿਨਾਂ ਕਿਵੇਂ ਕਿਸੇ ਤੇ ਪ੍ਰਭਾਵ

ਪਾ ਸਕਦੇ ਹਾਂ । ਕਥਨੀ ਰਾਹੀਂ ਤਾ ਇਹ ਠੀਕ ਹੈ । ਇਸ ਗਲ ਪਿਛੇ ਜਿਤਨੀ ਸਚਾਈ ਹੈ ਉਤਨੀ ਹੀ ਬਹਾਨੇ ਬਾਜੀ ਤੇ ਸਾਡੀ ਗਲਤੀ ਭੀ । ਗਲ ਸਿਰਫ ਇਤਨਾ ਕਹਿਣ ਨਾਲ ਮੁਕ ਹੀ ਨਹੀਂ ਜਾਂਦੀ ਕਿ ਲਿਟਰੇਚਰ ਦੀ ਘਾਟ ਹੈ । ਹਾਂ, ਲਿਟਰੇਚਰ ਦੀ ਘਾਟ ਜਰੂਰ ਹੈ ਪਰ ਜੋ ਵੀ ਥੋੜਾ ਬਹੁਤ ਲਿਟਰੇਚਰ ਛਪਦਾ ਹੈ ਤੁਸੀਂ ਕਦੀ ਖਰੀਦਿਆ ਹੈ ? ਤੁਸੀਂ ਕਦੀ ਉਸ ਨੂੰ ਪੜ੍ਹਿਆ ਹੈ ? ਤੁਸੀਂ ਕਦੀ ਜਾਣਕਾਰੀ ਲੈਣ ਦੀ ਕੋਸ਼ਿਸ਼ ਕੀਤੀ ਹੈ । ਉਸ ਦਾ ਉਤਰ ਸੀ, "ਨਹੀਂ ਜੀ" ਸਾਡੀ ਸਾਰੀ ਸਮੱਸਿਆ ਦਾ ਹਲ ਜੇ 100 ਫੀਸਦੀ ਇਸ ਤੇ ਅਧਾਰਤ ਨਹੀਂ ਤਾਂ ਕਾਫੀ ਵਡਾ ਹਥ ਸਿਰਫ ਇਸੇ ਚੀਜ਼ ਤੇ ਹੈ ਕਿ ਅਸੀਂ ਆਪਣੀ ਬੋਲੀ ਤੇ ਆਪਣੇ ਧਰਮ ਬਾਰੇ ਬਿਲਕੁਲ ਸੁਤੇ ਪਏ ਹਾਂ । ਜੇ ਕੋਈ ਧਰਮ ਬਾਰੇ ਜਾਂ ਪੰਜਾਬੀ ਸਾਹਿਤ ਬਾਰੇ ਕਿਤਾਬ ਛਪਦੀ ਭੀ ਹੈ 2000 ਕਾਪੀ ਤਾਂ ਮਸਾਂ 300-400 ਕਾਪੀਆਂ ਹੀ ਉਸ ਵਿਚੋਂ ਵਿਕ ਗਈਆਂ ਤਾਂ ਅਗੋਂ ਲਿਟਰੇਚਰ ਕਿਥੋਂ ਛਪੇਗਾ । ਪ੍ਰਕਾਸ਼ਕ ਉਤਸ਼ਾਹਿਤ ਹੋਣ ਦੀ ਬਜਾਏ ਨਿਰਾਸ਼ ਹੋਣਗੇ । ਲਿਟਰੇਚਰ ਦੀ ਘਾਟ ਦਰ ਅਸਲ ਸਾਡੀ ਲਿਟਰੇਚਰ ਨੂੰ ਨਾ ਖਰੀਦਣ ਦੀ ਹੀ ਘਾਟ ਹੈ ।

ਜੇ ਆਮ ਸਿਖ ਪ੍ਰਵਾਰਾਂ ਦੇ ਘਰਾਂ ਵਿਚ ਪੰਜਾਬੀ ਦੀਆਂ ਪੁਸਤਕਾਂ ਹੀ ਨਾ ਹੋਣਗੀਆਂ ਜਾਂ ਪੰਜਾਬੀ ਦਾਂ ਵਾਤਾਵਰਣ ਹੀ ਨਾ ਹੋਵੇਗਾ ਤਾਂ ਸੁਭਾਵਕ ਹੈ ਕਿ ਉਸ ਪ੍ਰਵਾਰ ਨੂੰ ਪੰਜਾਬੀ ਨਾਲ ਲਗਾਉ ਭੀ ਘਟ ਜਾਵੇਗਾ । ਅਖੋਂ ਦੂਰ ਦਿਲੋਂ ਦੂਰ ਵਾਲੀ ਗਲ ਬਿਲਕੁਲ ਠੀਕ ਹੈ । ਇਸ ਘਾਟ ਦੇ ਸਿਟੇ ਵਜੋਂ ਸਿਖ ਧਰਮ ਬਾਰੇ ਜਾਣਕਾਰੀ ਭੀ ਨ ਪ੍ਰਾਪਤ ਹੋਣ ਵਾਲੀ ਗੱਲ ਹੈ।

ਕਿਤਨਾ ਨੁਕਸਾਨ ਪਹੁੰਚਾ ਰਹੇ ਹਾਂ ਅਸੀਂ ਆਪਣੀ ਬੋਲੀ ਨੂੰ ਤੇ ਆਪਣੇ ਧਰਮ ਨੂੰ ਫਿਰ ਭੀ ਅਸੀਂ ਅਚਿੰਤ ਹਾਂ । ਦੂਜੀਆਂ ਬੋਲੀਆਂ ਨੂੰ ਅਸੀਂ ਫ਼ਖਰ ਨਾਲ ਅਪਨਾ ਰਹੇ ਹਾਂ ਅਤੇ ਆਪਣੀ ਮਾਂ ਬੋਲੀ ਦੀ ਕਾਰਾਕੀਰੀ ਕਰ ਰਹੇ ਹਾਂ । ਫਿਰ ਭੀ ਅਸੀਂ ਬੜੇ ਖੁਸ਼ ਦਿਖਾਈ ਦੇਂਦੇ ਹਾਂ ।

ਅਸੀਂ ਸਰਸਰੀ ਜਹੀ ਨਜਰ ਮਾਰ ਕੇ ਇਕ ਸਰਵੇਖਣ ਕਰ ਸਕਦੇ ਹਾਂ, ਜੋ ਕਾਫੀ ਹਦ ਤਕ ਠੀਕ ਹੋਵੇਗਾ । ਸਾਡੇ ਸਿਖਾਂ ਦੇ ਘਰਾਂ ਵਿਚ ਸਾਨੂੰ ਇਲਸਟਰੇਟਡ ਵੀਕਲੀ, ਕੇਰਾਵਾਨ, ਸਰੀਤਾ, ਮੁਕਤਾ, ਫੇਮੀਨਾਂ, ਮਨੋਹਰ, ਕਹਾਣੀਆਂ ਫਿਲਮ ਫੇਅਰ ਆਦਿ ਤੇ ਹੋਰ ਕਈ ਭਾਂਤ ਦੇ ਰਸਾਲੇ ਪਰਚੇ ਆਦਿ ਵੇਖਣ ਨੂੰ ਪੜਨ ਨੂੰ ਤਾਂ

ਮਿਲ ਜ ਣਗੇ । ਅੰਗਰੇਜੀ ਦੇ ਨਾਵਲ, ਹਿੰਦੀ ਦੇ ਨਾਵਲ, ਉਰਦੂ ਦੇ ਨਾਵਲ ਭੀ ਮਿਲਣਗੇ । ਪਰ ਪੰਜਾਬੀ ਜਬਾਨ ਦੀ ਕੋਈ ਪੁਸਤਕ ਜਾਂ ਪਰਚਾ ਅਵੱਲ ਤਾਂ ਬਿਲਕੁਲ ਹੀ ਨਹੀਂ ਜਾਂ ਬਹੁਤ ਹੀ ਘਟ ਘਰਾਂ ਵਿਚ ਦੇਖਣ ਨੂੰ ਮਿਲਣਗੇ : ਜੇ ਕਈ ਗੁ ਮੁਖੀ ਅਖਰਾਂ ਵਿਚ ਨਾਉਂ ਮਾਤਰ ਚੀਜ਼ ਮਿਲੇਗੀ ਤਾਂ ਉਹ ਸ਼ਾਇਦ ਇਕ ਸੁੰਦਰ ਗੁਟਕਾ ਹੀ ਮਿਲੇਗਾ । ਨਿਰਸੰਦੇਹ ਕੋਈ ਭੀ ਸ਼ਜਣ ਇਸ ਤੋਂ ਅੰਦਾਜਾ ਲਗਾ ਸਕਦਾ ਹੈ ਕਿ ਸਾਨੂੰ ਆਪਣੀ ਮਾ ਬੋਲੀ ਨਾਲ ਕਿੰਨਾਂ ਕੁ ਪਿਆਰ ਹੈ। ਸਾਡੇ ਖਿਆਲ ਸਾਡੀ ਸੋਚਣੀ ਤੇ ਸਾਡੇ ਸੁਭਾਅ ਓਦਾਂ ਦੇ ਹੀ ਬਣ ਜਾਂਦੇ ਹਨ ਜਿਦਾ ਦੇ ਅਸੀਂ ਮਹੌਲ ਵਿਚ ਰਹਿੰਦੇ ਹਾਂ । ਸਾਡੇ ਘਰਾਂ ਦੇ ਵਾਤਾਵਰਣ ਵਿਚ ਅਗਰ ਮਾਤ ਭਾਸਾ ਦੀ ਕੋਈ ਥਾਂ ਨਾ ਹੋਵੇ ਤੇ ਗੁਰਬਾਣੀ ਜਾ ਸਿਖ ਵਿਚਾਰਧਾਰਾ ਦੀ ਕੋਈ ਚੀਜ਼ ਨਾ ਹੋਵੇ ਤਾਂ ਸੁਭਾਵਕ ਹੀ ਅਸੀਂ ਇਸ ਤੋਂ ਵਾਂਝਿਆਂ ਰਹਿਣਾ ਹੋਇਆ । ਅਗਰ ਸਾਡੇ ਘਰਾਂ ਵਿਚ ਪੰਜਾਬੀ ਦੇ ਪਰਚੇ ਆਂਦੇ ਹੋਣ ਜ ਜਿਆਦਾ ਨਹੀ ਤਾਂ ਐਤਵਾਰ ਦੇ ਐਤਵਾਰ ਹੀ ਪੰਜਾਬੀ ਦੀ ਅਖਬਾਰ ਹੀ ਸਹੀਂ ਅਸੀਂ ਪੰਜਾਬੀ ਦੀਆ ਪੁਸ਼ਤਕਾਂ ਮੁਲ ਖਰੀਦ ਦੇ ਹਈਏ ਤੇ ਸਿਖੀ ਵਿਚਾਰ ਵਾਲ ਲਿਟਰੇਚਰ ਨੂੰ ਸਾਡੇ ਘਰ ਪਹਿਲ ਮਿਲੇ ਤਾਂ ਸਾਡਾ ਵਾਤਾਵਰਣ ਆਪ ਮੁਹਾਰੇ ਹੀ ਇਦਾਂ ਦਾ ਬਣ ਜ਼ਾਂਦਾ ਹੈ । ਸਾਡੀ ਰੁਚੀ ਆਪਣੇ ਆਪ ਹੀ ਇਸ ਪਾਸ਼ ਵਲ ਖਿਚੀ ਜਾਂਦੀ ਹੈ । ਕਦੀ ਅਸੀਂ ਆਪ ਕਦੀ ਸਾਡੇ ਬਚੇ ਕਦੀ ਕੋਈ ਸਾਡੇ ਘਰ ਆਇਆ ਗਇਆ ਮਹਿਮਾਨ ਰਿਸ਼ਤੇਦਾਰ ਜਾਂ ਦੋਸਤ ਇਨਾਂ ਚੀਜਾਂ ਵਲ ਨਜਰ ਮਾਰ ਹੀ ਲੈਂਦਾ ਹੈ । ਕੀ ਪਤਾ ਕਿਸੇ ਵੇਲੇ ਕੋਈ ਐਸਾ ਖਿਆਲ ਮਨ ਨੂੰ ਭਾਅ ਜਾਏ ਤੇ ਸਾਡਾ ਸਾਰਾ ਦ੍ਰਿਸ਼ਟੀ ਕੋਨ ਹੀ ਬਦਲ ਜਾਵੇ ।

ਅੰਗਰੇਜ਼ੀ ਵਿਚ ਇਕ ਸ਼ਬਦ **INDUCEMENT** ਹੈ, ਜਿਸ ਦਾ ਮਤ-ਲਬ ਹੈ ਛੋਹ ਜਾ ਨੇੜ ਦਾ ਅਸਰ । ਲੋਹੇ ਦੇ ਨੇੜੇ ਵਲੇਵੇਂ ਵਾਲੀ ਬਿਜਲੀ ਦੀ ਤਾਰ ਰਾਂਹੀਂ ਕਰੰਟ ਨਾਲ ਲੋਹੇ ਤੇ ਮਿਕਨਾਤੀਸੀ ਅਸਰ ਹੋ ਜਾਂਦਾ ਹੈ । ਇਸ ਨੂੰ ਇਲੈਕ ਟ੍ਰੀਕਲ ਇੰਡਕਸਨ ਕਹਿੰਦੇ ਹਨ । ਪੰਜਾਬੀ ਦਾ ਅਤੇ ਗੁਰਸਿਖੀ ਦਾ ਘਰ ਵਿਚ ਵਾਤਾਵਰਣ ਜਾਂ ਨੇੜ ਆਪਨੇ ਆਪ ਵਿਚ ਹੀ ਇਕ ਕਾਫੀ ਤਕੜੀ ਇੰਨਊਸਮੇਂਟ ਹੈ ।

ਅਤੇ ਇਹ ਸ਼ਾਰਾ ਕੁਝ ਇਸ਼ ਲਈ ਨਹੀਂ ਕਿ ਸਿਖਾਂ ਕੋਲ ਪੰਜਾਬੀ ਦੀਆ ਪੁਸਤਕਾਂ ਜਾਂ ਅਖਬਾਰ ਪਰਚੇ ਆਦਿ ਖਰੀਦਣ ਵਾਸਤੇ ਪੈਸੇ ਨਹੀਂ ਦੂਜੀਆਂ ਭਸ਼ਾਵਾਂ ਵਾਸਤੇ ਪੈਸੇ ਖਰਚੇ ਜਾਂਦੇ ਹਨ। ਪਰ ਆਪਣੀ ਮਾਂ ਬੋਲੀ ਲਈ ਨਹੀਂ।

## ਹੈਬਰਿਊ ਭਾਸ਼ਾ

ਮੈਂ ਕਿਸੇ ਕੌਮ ਦੀ ਜਾਂ ਸਿਆਸੀ ਪਖ ਦੀ ਹਾਮੀ ਜਾਂ ਵਿਰੋਧਤਾ ਨਹੀਂ ਕਰਦਾ ਪਰ ਇਥੇ ਇਕ ਮਿਸਾਲ ਦੇਣੀ ਬਹੁਤ ਜ਼ਰੂਰੀ ਹੈ। ਸਿਖ ਧਰਮ ਦੇ ਨਾਲ ਜੁੜੀ ਪੰਜਾਬੀ ਭਾਸ਼ਾ ਦੀ ਯਹੂਦੀਆਂ ਦੇ ਧਰਮ ਨਾਲ ਜੁੜੀ ਭਾਸ਼ ਹੈਬਰਿਊ ਨਾਲ ਤੁਲਨਾ ਕਰਨੀ ਉਚਿਤ ਹੋਵੇਗੀ। ਕੋਈ 2000 ਸਾਲ ਤੋਂ ਯੂਰਪ ਦੇ ਯਹੂਦੀ ਆਪਣੇਘਰਾਂ ਵਿਚੋਂ ਕਢੇ ਗਏ ਜਿਸ ਪਾਸੇ ਉਹਨਾਂ ਦਾ ਮੂੰਹ ਆਇਆ, ਉਹ ਉਧਰ ਨੂੰ ਚਲੇ ਗਏ ਅਤੇ ਵਖਰੇ 2 ਦੇਸ਼ਾਂ ਵਿਚ ਜਾ ਕੇ ਵਸ ਗਏ। ਇਸ ਘਟਨਾ ਨੂੰ ਜਿਊਯਸ਼ ਡਾਇਸ-ਪੋਰਾ(Jewish Diaspora)ਕਹਿੰਦ ਹਨ। ਉਥੇ ਵਖਰੇ 2 ਮੁਲਕਾਂ ਵਿਚ ਜਾ ਕੇ ਉਹਨਾਂ ਨੇ ਆਪਣੇ ਧਰਮ ਨੂੰ ਕਾਇਮ ਰਖਿਆ, ਭਾਵੇਂ ਸਭਿਅਤਾ ਉਹਨਾਂ ਦੀ ਕਾਫੀ ਹਦ ਤਕ ਉਦਾਂ ਦੀ ਹੋ ਗਈ ਜਿਹੋ ਜਹੇ ਮੁਲਕ ਵਿਚ ਉਹ ਜਾ ਵਸੇ ਸਨ।ਕਈ ਮੁਲਕਾਂ ਨੇ ਉਹਨਾਂ ਤੇ ਸਖਤੀਆਂ ਕੀਤੀਆਂ। ਹੁਣ ਜਦੋਂ ਇਸਰਾਈਲ ਨਾਉਂ ਦਾ ਮੁਲਕ ਬਣ ਗਿਆ (1948) ਵਿਚ ਤਾਂ ਬਾਹਰਲੇ ਮਲਕਾਂ ਤੋਂ ਬਹੁਤ ਸਾਰੇ ਯਹੂਦੀ ਇਥੇ ਆਕੇ ਇਥੋਂ ਦੇ ਵਸਨੀਕ ਬਣ ਗਏ ਪਰ ਕਿਉਂਕਿ ਕੋਈ ਰੂਸ ਤੋ ਆਏ ਸਨ, ਕੋਈ ਜਰਮਨੀ ਤੋਂ, ਕੋਈ ਭਾਰਤ ਤੋਂ, ਕੋਈ ਅਫਰੀਕਾ ਤੋਂ ਤੇ ਹੋਰਨਾਂ ਮਹਾਂਦੀਪਾਂ ਤੋਂ (ਸਗੋਂ ਦੋ ਕੁ ਹਜ਼ਾਰ ਸਾਲਾਂ ਤੋਂ ਚਲੀਆਂ ਆ ਰਹੀਆਂ ਪੁਸ਼ਤਾਂ ਦਰ ਪੁਸ਼ਤਾਂ ਹੋ ਗਈਆਂ ਸਨ) ਉਹਨਾਂ ਦੀਆਂ ਜ਼ਬਾਨਾਂ ਭੀ ਵਖਰੀਆਂ ਵਖਰੀਆਂ ਸਨ। ਉਹਨਾਂ ਵਿਚ ਸਿਰਫ ਸਿਵਾਏ ਇਸ ਦੇ ਕੇ ਉਹ ਯਹੂਦੀ ਸਨ, ਹੋਰ ਕੋਈ ਚੀਜ਼ ਉਨਾਂ ਦੀ ਨਹੀਂ ਮਿਲਦੀ ਸੀ। ਨਾ ਭਾਸ਼ਾ ਨਾ ਸਭਿਅਤਾ। ਕੌਮ ਦੀ ਏਕਤਾ ਲਈ ਉਹਨਾਂ ਨੇ ਸਭ ਤੋ ਜਰੂਰੀ ਸਮਝਿਆ ਕਿ ਸਾਰਿਆਂ ਨੂੰ ਇਕ ਸਾਂਝੀ ਭਾਸ਼ਾ ਜੋ ਕਿ ਯਹੂਦੀਆਂ ਦੇ ਧਰਮ ਨਾਲ ਜੁੜੀ ਹੋਈ ਹੈ-''ਹੈਬਰਿਊ''- ਉਸ ਦੀ ਲੜੀ ਵਿਚ ਪਰੋ ਦਿਤਾ ਜਾਵੇ। ਕਿਉਂਕਿ ਇਹ ਭਾਸ਼ਾ ਉਨਾਂ ਦੇ ਧਰਮ ਨਾਲ ਸਬੰਧਤ ਸੀ, ਇਸ ਤੋਂ ਹੋਰ ਜਿਆਦਾ ਢੁਕਵੀਂ ਜਾਂ ਖਿੱਚ ਪਾਉਣ ਵਾਲੀ ਭਾਸ਼ਾ ਹੋਰ ਕਿਹੜੀ ਹੋ ਸਕਦੀ

ਸੀ। ਜਿਸ ਵੇਲੇ ਉਨ੍ਹਾਂ ਨੇ ਇਹ ਫੈਸਲਾ ਕੀਤਾ ਇਹ ਭਾਸ਼ਾ ਪਰੈਕਟੀਕਲ ਤੌਰ ਤੇ ਖਤਮ ਹੋ ਚੁਕੀ ਸੀ, ਮੁਰਦਾ ਜ਼ਬਾਨ ਸੀ। ਸਿਰਫ ਗਿਣਤੀ ਦੇ ਚੰਦ ਵਿਦਵਾਨ ਹੀ ਸਨ ਜੋ ਇਸ ਭਾਸ਼ਾ ਨੂੰ ਜਾਣਦੇ ਸਨ। ਪਰ ਲਗਨ ਨਾਲ ਅਤੇ ਦਰਿੜਤਾ ਨਾਲ ਉਨ੍ਹਾਂ ਸਾਰਿਆਂ ਨੇ ਇਸ ਨੂੰ ਅਪਨਾਇਆ। ਹੁਣ ਇਹ ਭਾਸ਼ਾ ਫਿਰ ਕਾਫੀ ਪ੍ਰਫੁਲੱਤ ਹੈ। ਇਕ ਵਾਰੀ ਮੇਰੇ ਇਕ ਮਿਤਰ ਨੇ ਅੰਗਰੇਜ਼ੀ ਦੇ ਇਕ ਟੈਕਨੀਕਲ ਰਸਾਲੇ (Journal) ਵਿਚ ਸਿਵਲ ਇੰਜਨੀਅਰਿੰਗ ਬਾਰੇ ਇਕ ਲੇਖ ਪੜ੍ਹਿਆ। ਇਹ 1963 ਦੀ ਗੱਲ ਹੈ ਜਦੋਂ ਮੈਂ ਖੜਗਪੁਰ ਵਿਖੇ ਐਮ-ਟੈਕ ਦਾ ਵਿਦਿਆਰਥੀ ਸਾਂ। ਲੇਖਕ ਨੇ ਆਪਣੇ ਥੀਸਿਜ਼ ਦੇ ਕੁਝ ਅੰਸ਼ ਲੇਖ ਵਿਚ ਦਿਤੇ ਸਨ। ਮੇਰੇ ਮਿਤਰ ਨੂੰ ਜਾਪਿਆ ਕਿ ਇਹ ਲੇਖ ਉਸ ਦੀ ਖੋਜ ਵਿਚ (Research) ਕਾਫੀ ਮਦਦ ਕਰ ਸਕਦਾ ਹੈ। ਉਸ ਨੇ ਲੇਖਕ ਨੂੰ ਸ਼ਲਾਘਾ ਭਰੀ ਚਿਠੀ ਲਿਖੀ ਤੇ ਡਾਕ ਰਾਹੀ ਪੂਰੇ ਥੀਸਿਜ਼ ਦੀ ਕਾਪੀ ਭੇਜਣ ਦੀ ਮੰਗ ਕੀਤੀ ਤਾਂ ਕਿ ਉਸ ਤੋਂ ਲਾਭ ਉਠਾਇਆ ਜਾ ਸਕੇ। ਕੁਝ ਦਿਨਾਂ ਬਾਦ ਉਸ ਲੇਖਕ ਦਾ ਜਵਾਬ ਆਇਆ ਕਿ ਮੈਨੂੰ ਬੜੀ ਖੁਸ਼ੀ ਹੁੰਦੀ ਕਿ ਮੈਂ ਥੀਸਿਜ਼ ਦੀ ਕਾਪੀ ਭੇਜ ਕੇ ਤੁਹਾਡੀ ਮਦਦ ਕਰ ਸਕਦਾ। ਪਰ ਮੈਨੂੰ ਅਫਸੋਸ ਹੈ ਕਿ ਮੇਰੀ Ph. D ਦਾ ਥੀਸਿਜ਼ ਹੈਬਰਿਊ ਭਾਸ਼ਾ ਵਿਚ ਹੈ। ਕੁਝ ਅੰਸ਼ ਮੈਂ ਆਪ ਹੀ ਅਨੁਵਾਦ ਕਰਕੇ ਉਸ ਰਸਾਲੇ ਨੂੰ ਭੇਜੇ ਸਨ। ਇਕ ਮੁਰਦਾ ਜ਼ਬਾਨ ਨੂੰ ਲੋਕਾਂ ਦੀ ਹਿੰਮਤ ਤੇ ਮਿਹਨਤ ਕਿਥੋਂ ਤਕ ਲੈ ਗਈ, ਉਚ ਦਰਜੇ ਦੀ ਭਰਪੂਰਤਾ ਤਕ ਜਿਸ ਵਿਚ ਪੀ-ਐਚ-ਡੀ ਪੱਧਰ ਦੇ ਥੀਸਿਜ਼ (ਉਹ ਭੀ ਸਿਵਲ ਇੰਜੀਨਿਅਰਿੰਗ ਵਰਗੇ ਮਜ਼ਮੂਨ ਵਿਚ) ਪ੍ਰਵਾਨ ਹੋਣ ਲਗ ਪਏ।

## ਸਾਡੀ ਮਾਂ

ਜੇ ਕਿਸੇ ਨਾਲ ਗਲ ਕਰੋ ਜਾਂ ਪਿਆਰ ਨਾਲ ਪੁਛੋ ਕਿ ਵੀਰ ਜੀ ਭੈਣ ਜੀ ਤੁਸੀਂ ਦੂਜਿਆਂ ਨਾਲ ਹਿੰਦੀ ਵਿਚ ਕਿਉਂ ਗਲ ਕਰਦੇ ਹੋ, ਤਾਂ ਅਗੋਂ ਹਲਕਾ ਜਿਹਾ ਮੁਸਕਰਾ ਕੇ ਕਹਿ ਦਿੰਦੇ ਹਨ ਕਿ ਕੀ ਕਰੀਏ, ਫੈਸ਼ਨ ਹੀ ਬਣ ਗਿਆ ਹੈ ਬੜੀ ਹੈਰਾਨੀ ਹੁੰਦੀ ਹੈ ਇਹੋ ਜਹੀ ਗਲ ਸੁਣ ਕੇ। ਕਪੜੇ ਦਾ ਫੈਸ਼ਨ ਜਾਂ ਰਿਵਾਜ ਸੁਣਿਆ ਸੀ ਕਿ ਹੁਣ ਤੰਗ ਪਹੁੰਚੇ ਵਾਲੀ ਪੈਂਟ ਦਾ ਰਿਵਾਜ ਹੈ ਜਾਂ ਕੋਟ ਦੇ ਦੋ ਬਟਨਾਂ ਦਾ ਫੈਸ਼ਨ ਹੈ। ਪਰ ਆਪਣੇ ਆਪ ਨੂੰ ਆਪਣੀ ਕੌਮ ਨੂੰ ਨੁਕਸਾਨ ਪਹੁੰਚਾਉਣ ਦਾ ਜਾਂ ਆਪਣੀ ਮਾਂ ਬੋਲੀ ਨੂੰ ਜੜੋਂ ਪੁਟਣ ਦਾ ਫੈਸ਼ਨ ਸਿਰਫ ਸਿਖਾਂ ਵਿਚ ਹੀ ਵੇਖਣ ਨੂੰ ਮਿਲਦਾ ਹੈ।

ਇਸ ਵਿਚ ਕੋਈ ਸ਼ਕ ਨਹੀ ਕਿ ਅਸੀਂ ਸਮਾਜ ਵਿਚ ਰਹਿੰਦੇ ਹਾਂ ਅਤੇ ਸਮਾਜ ਦਾ ਅਸਰ ਸਾਡੇ ਤੇ ਹੋਣਾ ਸੁਭਾਵਕ ਹੈ । ਪਰ ਇਨਸਾਨ ਉਹ ਹੁੰਦੇ ਹਨ ਜੋ ਆਪਣੀ ਚੰਗੀ ਚੀਜ਼ ਦਾ ਦੂਜੇ ਤੇ ਪ੍ਰਭਾਵ ਪਾ ਕੇ ਉਹਨਾਂ ਨੂੰ ਆਪਣੇ ਵਰਗਾ ਢਾਲ ਦੇਣ । ਅਤੇ ਉਹ ਇਨਸਾਨ ਜਿਹੜੇ ਆਪਣੇ ਗੁਣਾਂ ਨੂੰ ਤਿਆਗ ਦੇਣ ਅਤੇ ਦੂਜਿਆਂ ਦੀਆਂ ਭੈੜੀਆਂ ਵਾਦੀਆਂ ਗ੍ਰਹਿਣ ਕਰ ਲੈਣ ਆਪਣੀਆਂ ਕੀਮਤਾਂ ਨੂੰ ਗਵਾ ਲੈਣ, ਉਹਨਾਂ ਮਨੁੱਖਾਂ ਦੀ ਸਮਝ ਅਕਲ ਤੇ ਤਾਲਾ ਹੈ । ਉਹ ਮਨੁਖ ਹੀ ਅਖਵਾਣ ਦੇ ਕਾਬਲ ਨਹੀਂ ਸਿਖ ਤਾਂ ਬੜੀ ਚੀਜ਼ ਹੈ ।

ਇਥੇ ਅੰਗਰੇਜ਼ ਆਏ ਹਨ । ਅੰਗਰੇਜ਼ੀ ਕੋਈ ਅਕਾਸ਼ ਤੋਂ ਨਹੀਂ ਆਈ । ਕੁਝ ਕੁ ਅੰਗਰੇਜ਼ਾਂ ਨੇ ਇਸ ਨੂੰ ਇਥੇ ਲਿਆਂਦਾ, ਆਪਣੀ ਲਿਵ ਨਾਲ ਇਸ ਨੂੰ ਇਥੇ ਵਧਾਣ ਦਾ ਯਤਨ ਕੀਤਾ । ਬਿਲਕੁਲ ਅਜਨਬੀ ਭਾਸ਼ਾ, ਬਿਲਕੁਲ ਅਜੀਬ ਲਿਪੀ ਇਤਨੀ ਔਖੀ ਕਿ ਹਰ ਲਫਜ਼ ਨੂੰ ਲਿਖਣ ਦੇ ਸਪੈਲਿੰਗ ਉਹੋ ਜਿਹ ਦੂਜੇ ਅੱਖਰ ਤੋਂ ਵਖਰੇ ਹਰ ਲਫਜ਼ ਨੂੰ ਬੋਲਣ ਦਾ ਢੰਗ ਉਹੋ ਜਿਹੇ ਦੂਜੇ ਲਫਜ਼ ਤੋਂ ਵਖਰਾ । ਪਰ ਫਿਰ ਭੀ ਉਹ ਇਸ ਭਾਸ਼ਾ ਨੂੰ ਅਗੇ ਵਧਾ ਕੇ ਲੈ ਗਏ । ਇਸ ਨੂੰ ਸਾਰੇ ਮੁਲਕ ਦੀ ਭਾਸ਼ਾ ਬਨਾਣ ਵਿਚ ਕਾਮਯਾਬ ਹੋਏ । ਜੇ ਇਹ ਬੋਲੀ ਇਤਨੀ ਵਧ ਸਕਦੀ ਹੈ ਤਾਂ ਸਾਡੀ-ਮਾਤ ਭਾਸਾ ਪੰਜਾਬੀ ਜੋ ਕਿ ਇਸ ਦੇਸ ਦੀ ਭਾਸ਼ਾ ਹੈ ਅਗੇ ਕਿਉਂ ਨਹੀਂ ਵਧ ਸਕਦੀ । ਜਰੂਰ ਵਧ ਸਕਦੀ ਹੈ, ਪੜੀ ਜਾ ਸਕਦੀ ਹੈ, ਬੋਲੀ ਜਾ ਸਕਦੀ ਹੈ ਜੇ ਅਸੀਂ ਸਭ ਮਿਲ ਕੇ ਇਸ ਵਲ ਧਿਆਨ ਦੇਈਏ ।

ਮੈਂ ਇਹ ਕਦਾਚਿਤ ਨਹੀਂ ਕਹਿੰਦਾ ਕਿ ਸਿਰਫ ਆਪਣੀ ਮਾਂ ਬੋਲੀ ਹੀ ਪੜੀ ਜਾਵੇ ਅਤੇ ਹੋਰ ਕਿਸੇ ਬੋਲੀ ਦੀ ਵਰਤੋਂ ਨਾ ਕੀਤੀ ਜਾਵੇ ਪਰ ਇਤਨਾਂ ਜਰੂਰ ਕਹਾਂਗਾ ਤੇ ਇਸ ਨੂੰ ਸਾਰੇ ਮਹਿਸੂਸ ਕਰਨਗੇ ਕਿ ਆਪਣੀ ਮਾਂ ਬੋਲੀ ਨੂੰ ਪ੍ਰਥਮ ਅਸਥਾਨ ਜ਼ਰੂਰ ਦਿਤਾ ਜਾਵੇ ਜੇ ਅਸੀਂ ਦੇ ਨਹੀਂ ਰਹੇ । ਦੂਜੀਆਂ ਬੋਲੀਆਂ ਨੂੰ ਪੜ੍ਹਨਾ ਚਾਹੀਦਾ ਹੈ । ਪਰ ਇਸ ਦਾ ਮਤਲਬ ਇਹ ਨਹੀਂ ਕਿ ਅਸੀਂ ਆਪਣੀ ਮਾਂ ਬੋਲੀ ਨੂੰ ਬਿਲਕੁਲ ਹੀ ਵਿਸਾਰ ਦੇਈਏ । ਆਪਣੇ ਕਾਰ ਰੁਜ਼ਗਾਰ ਵਿਚ ਦਿਨ ਦਿਹਾੜੇ ਦੀ ਲੋੜੀਂਦੀ ਕਾਰਵਾਈ ਵਿਚ ਜਾਂ ਚਿੱਠੀ ਪਤਰ ਵਿਚ ਇਸ ਨੂੰ ਕੋਈ ਥਾਂ ਨਾ ਦੇਈਏ ।

ਇਸ ਗਲ ਦੀ ਤੁਲਨਾ ਮੈਂ ਉਸ ਵਿਹਾਰ ਨਾਲ ਕਰਦਾ ਹਾਂ ਜੋ ਪ੍ਰੈਕਟੀਕਲ

ਤੌਰ ਤੇ ਹੁੰਦਾ ਹੈ। ਭਾਵੇਂ ਕਹਿਣ ਨੂੰ ਤਾਂ ਅਸੀਂ ਕਹਿ ਛੋੜੀਏ ਕਿ ਆਂਡੀਆਂ ਗੁਆਂ-ਢੀਆਂ ਦੀਆਂ ਮਾਤਾਂਵਾਂ ਸਾਡੀ ਮਾਂ ਵਰਗੀਆਂ ਹਨ ਪਰ ਕੀ ਅਸੀਂ ਆਂਢੀਆਂ ਗੁਆਂਡੀ ਮਾਂ ਦੀਆਂ ਮਾਵਾਂ ਪਿਛੇ ਆਪਣੀ ਮਾਂ ਨੂੰ ਕਦੀ ਘਰੋਂ ਕਢਿਆ ਹੈ ? ਜੇ ਆਪਣੀ ਮਾ ਦੀ ਦੇਖ ਭਾਲ ਅਸੀਂ ਨਹੀਂ ਕਰਾਂਗੇ, ਉਸ ਨੂੰ ਅਸੀਂ ਨਹੀਂ ਸਤਿ-ਕਾਰਾਂਗੇ ਤਾਂ ਕੀ ਗੁਆਂਡੀ ਸਤਿਕਾਰਨਗੇ ? ਇਹ ਗਲ ਸਾਡੀ ਮਾਂ ਬੋਲੀ ਦੀ ਹੈ। ਜੇ ਅਸੀਂ ਇਸ ਨੂੰ ਨਹੀਂ ਅਪਨਾਵਾਂਗੇ ਤਾਂ ਫਿਰ ਗੁਆਂਡੀਆਂ ਨੇ ਇਸ ਨਾਲ ਜੋ ਵਤੀਰਾ ਕਰਨਾ ਹੈ, ਉਹ ਤਾਂ ਸਾਡੇ ਸਾਹਮਣੇ ਹੈ।

ਪੰਜਾਬੀ ਬੋਲੀ ਵਿਚ ਬੜੀ ਮਿਠਾਸ ਹੈ। ਬੜੀ ਨਿਮਰਤਾ ਹੈ ਜੇ ਕਰ ਇਸ ਨੂੰ ਢੰਗ ਨਾਲ ਵਰਤੀਏ। ਜੇ ਤੋੜ ਫੜ ਕੇ ਟਿਚਰ ਕਰਕੇ ਵਰਤੀ ਜਾਵੇ ਤਾਂ ਕੋਈ ਭੀ ਭਾਸ਼ਾ ਵਿਗੜ ਜਾਂਦੀ ਹੈ। ਅਜ ਕਲ ਸ਼ਾਇਦ ਇਸ ਨੂੰ ਸਾਡੇ ਵਿਚੋਂ ਕਈ ਸਜਣਾਂ ਨੇ ਵਿਗਾੜ ਕੇ ਵਰਤਣ ਦਾ ਬੀੜਾ ਚੁਕਿਆ ਹੋਇਆ ਹੈ। ਸਾਨੂੰ ਇਸ ਤੋਂ ਸੰਕੋਚ ਕਰਨਾ ਚਾਹੀਦਾ ਹੈ। ਆਪਣੀ ਬੋਲੀ ਨੂੰ ਮਿਠਾਸ ਨਾਲ ਹੀ ਵਰਤਣਾ ਚਾਹੀਦਾ ਹੈ। ਆਪਣੀ ਸਭਿਅਤਾ ਦਾ ਭੀ ਅਸਰ ਮਾੜਾ ਪੈਂਦਾ ਹੈ, ਜੇ ਮਾੜੇ ਤਰੀਕੇ ਨਾਲ ਬੋਲਾਂਗੇ।

ਕਈ ਮੇਰੇ ਦਫਤਰ ਵਿਚ ਸਿੰਘ ਵੀਰ ਹਨ। 2-4 ਤਾਂ ਮੰਨ ਗਏ ਹਨ ਅਤੇ ਪੰਜਾਬੀ ਦੀ ਵਰਤੋਂ ਕਰਨ ਲਗ ਪਏ ਹਨ। ਬਾਕੀ ਹਾਲੇ ਕੁਝ ਐਸੇ ਹਨ ਤੇ ਜੇ ਉਹਨਾਂ ਨੂੰ ਕਹੀਏ ਕਿ ਪੰਜਾਬੀ ਵਿਚ ਆਪਣੇ ਰਿਸ਼ਤੇਦਾਰਾਂ ਨੂੰ ਚਿਠੀ ਲਿਖਿਆਂ ਕਰੋ ਤਾਂ ਜਵਾਬ ਦਿੰਦੇ ਹਨ ਕਿ ਪੰਜਾਬੀ ਪੜ ਤਾਂ ਲੈਂਦੇ ਹਾਂ (ਔਖੀ ਸੌਖੀ) ਪਰ ਲਿਖਣੀ ਨਹੀਂ ਆਂਦੀ। ਕਦੀ ਅਸੀਂ ਸਚੇ ਦਿਲ ਨਾਲ ਸੋਚੀਏ ਤਾਂ ਸਾਡਾ ਮਨ ਇਸ ਗਲ ਲਈ ਜ਼ਰੂਰ ਹੁੰਗਾਰਾ ਭਰੇਗਾ ਕਿ ਇਹ ਸਿਰਫ ਸਾਡੀ ਨੀਯਤ ਦੀ ਘਾਟ ਹੈ ਨਹੀਂ ਤਾਂ ਪੰਜਾਬੀ ਭਾਸ਼ਾ ਗੁਰਮੁਖੀ ਲਿਪੀ ਵਿਚ ਲਿਖਣ ਵਾਸਤੇ 2-4 ਦਿਨ ਜਾਂ 8-10 ਦਿਨ ਦੀ ਪਰੈਕਟਿਸ ਦੀ ਲੋੜ ਹੈ। ਪਰ ਦੂਜੀਆਂ ਜ਼ਬਾਨਾਂ ਵਾਸਤੇ ਭਾਵੇਂ ਸਾਨੂੰ ਕਈ ਸਾਲ ਲਗ ਜਾਣ, ਅਸੀਂ ਉਹ ਹਸ ਕੇ ਅਤੇ ਫ਼ਖਰ ਨਾਲ ਲਗਾਂਦੇ ਹਾਂ, ਫਿਰ ਭੀ ਸਾਨੂੰ ਭਾਵੇਂ ਪੂਰੀ ਤਰਾਂ ਲਿਖਣੀ ਆਵੇ ਜਾਂ ਨਾ।

## ਰਬ ਦਾ ਦਰਬਾਰ ਤੇ ਸਾਡਾ ਵਿਸ ਘੋਲਣਾ

ਗੱਲਾਂ ਗੱਲਾਂ ਨਾਲ ਅਸੀਂ ਗੁਰੂ ਨਾਨਕ ਸਾਹਿਬ ਨੂੰ ਬੜਾ ਯਾਦ ਕਰਦੇ ਹਾਂ ਪਰ

ਉਹਨਾਂ ਦੇ ਜੀਵਨ ਰਾਹੀਂ ਦਰਸਾਏ ਹੋਏ ਚਾਨਣ ਤੋਂ ਅਸੀਂ ਕੋਈ ਰੋਸ਼ਨੀ ਨਹੀਂ ਗ੍ਰਹਿਣ ਕਰ ਰਹੇ। ਪਾਖੰਡ ਤੇ ਕਰਮ ਕਾਂਡਾਂ ਤੋਂ ਛੁਟਕਾਰਾ, ਸਚਾ ਆਚਾਰ ਅਤੇ ਕਿਰਤ ਕਮਾਈ ਦੀ ਕਰਾਂਤੀ ਲਿਆਉਣਾ, ਉਨਾ ਦੀਆਂ ਵਡੀਆਂ ਦੇਣਾ ਸਨ। ਇਸਤਰੀ ਜਾਤੀ ਨੂੰ ਨੀਵਾਂ ਦਸ ਕੇ ਉਸ ਨੂੰ ਨਿੰਦਣਾ, ਉਸ ਵੇਲੇ ਦੇ ਸਮਾਜ ਦੀ ਗਿਰਾਵਟ ਸੀ। ਗੁਰੂ ਨਾਨਕ ਸਾਹਿਬ ਜੀ ਨੇ ਇਸਤਰੀ ਜਾਤੀ ਨੂੰ ਰਾਜਿਆਂ ਦੀ ਜਣਨੀ ਕਹਿ ਕੇ ਸਨਮਾਨਿਆਂ। ਲੋਕਾਂ ਨੂੰ ਅਗਿਆਨਤਾ ਦੇ ਅੰਧੇਰੇ ਤੋਂ ਕਢ ਕੇ ਗਿਆਨ ਦੇ ਸੂਰਜ ਵਿਚ ਪ੍ਰਵੇਸ਼ ਕਰਵਾਇਆ। ਇਕ ਹੋਰ ਬਹੁਤ ਵਡੀ ਕਰਾਂਤੀ ਗੁਰੂ ਸਾਹਿਬ ਨੇ ਲਿਆਂਦੀ ਜੋ ਗੁਰੂ ਨਾਨਕ ਸਾਹਿਬ ਦੀ ਬੜੀ ਵਡਮੁਲੀ ਦੇਣ ਹੈ, ਉਹ ਹੈ ਮਾਂ ਬੋਲੀ ਪੰਜਾਬੀ ਨੂੰ ਅਪਨਾਉਣਾ। ਉਸ ਸਮੇਂ ਦੇ ਹਿੰਦੂਆਂ ਦੇ ਗਰੰਥ ਸੰਸਕ੍ਰਿਤ ਵਿਚ ਅਤੇ ਮੁਸਲਮਾਨਾਂ ਦੇ ਅਰਬੀ ਵਿਚ ਲਿਖੇ ਹੋਏ ਸਨ, ਜਿਨਾਂ ਨੂੰ ਨਾ ਤਾਂ ਕੋਈ ਪੜ ਸਕਦਾ ਸੀ ਤੇ ਨਾ ਹੀ ਕੋਈ ਸਮਝ ਸਕਦਾ ਸੀ। ਸੰਸਕ੍ਰਿਤ ਵਿਚ ਹਿੰਦੂ ਗਰੰਥ ਹੋਣ ਕਰਕੇ ਬਰਾਹਮਣਾਂ ਨੇ ਇਸ ਨੂੰ ਮਲਕੀਅਤ ਬਣਾ ਕੇ ਰਖਿਆ ਹੋਇਆ ਸੀ ਅਤੇ ਆਪਣੀ ਕਮਾਈ ਦਾ ਸਾਧਨ ਬਣਾਇਆ ਹੋਇਆ ਸੀ ਕਿਉਂਕਿ ਆਮ ਲੋਕਾਂ ਨੂੰ ਇਸ ਬੋਲੀ ਦੀ ਹੀ ਸਮਝ ਨਹੀਂ ਸੀ ਆਂਦੀ, ਧਰਮ ਦੀ ਕੀ ਸਮਝ ਆਵੇਗੀ ? ਬਰਾਹਮਣ ਲੋਕ ਆਮ ਲੋਕਾਂ ਨੂੰ ਭੁਲੇਖੇ ਵਿਚ ਪਾਈ ਰਖਦੇ ਸਨ ਅਤੇ ਇਹ ਕਹਿ ਕੇ ਕਿ ਧਰਮ ਨੂੰ ਸਮਝਣਾ ਹਰ ਇਕ ਆਮ ਆਦਮੀ ਦਾ ਕੰਮ ਨਹੀਂ ਬਲਕਿ ਸਾਡੇ ਲੋਕਾਂ ਦਾ ਏਕਾਧਿਕਾਰ (privilege) ਹੈ, ਧਰਮ ਦੇ ਠੇਕੇ-ਦਾਰ ਬਣੇ ਬੈਠੇ ਸਨ। ਗੁਰੂ ਨਾਨਕ ਸਾਹਿਬ ਨੇ ਉਸ ਪ੍ਰਮਾਤਮਾ ਦੀ ਕੁਦਰਤ ਨਾਲ ਮਨੁਖ ਨੂੰ ਅਭੇਦ ਬਣਾਨ ਵਾਲੀ ਅਤੇ ਉਸ ਨਾਲ ਜੁੜਨ ਵਾਲੀ ਲਿਵ, ਸਰਲ ਭਾਸ਼ਾ, ਆਪਣੀ ਮਾਂ ਬੋਲੀ ਪੰਜਾਬੀ ਤੇ ਗੁਰਮੁਖੀ ਅਖਰਾਂ ਵਿਚ ਲਾ ਦਿਤੀ। ਜਿਸ ਨੂੰ ਹਰ ਕੋਈ ਸਮਝ ਸਕੇ, ਹਰ ਕੋਈ ਪੜ੍ਹ ਸਕੇ ਅਤੇ ਆਪਣੇ ਆਤਮਿਕ ਗਿਆਨ ਦੀ ਪੂਰਤੀ ਲਈ ਬ੍ਰਾਹਮਣਾਂ ਤੇ ਨਿਰਭਰ ਨਾ ਰਹੇ, ਉਨ੍ਹਾਂ ਦੇ ਚੁੰਗਲ ਚੋਂ ਆਜ਼ਾਦ ਹੋ ਜਾਵੇ। ਜਿਸ ਭਾਸ਼ਾ ਨੂੰ ਗੁਰੂ ਨਾਨਕ ਸਾਹਿਬ ਇਤਨਾ ਵਡਾ ਦਰਜਾ ਦੇ ਗਏ ਸਨ ਕਿ ਉਹ ਭਾਸ਼ਾ ਰਬ ਦੇ ਦਰਬਾਰ ਵਿਚ ਪ੍ਰਵਾਨ ਚੜ ਗਈ, ਜਿਸ ਭਾਸ਼ਾ ਵਿਚ ਅਕਾਲ ਪੁਰਖ ਦੀ ਉਪਮਾ ਗਾਇਨ ਕੀਤੀ ਜਾ ਸਕਦੀ ਹੈ, ਪਰ ਉਸ ਭਾਸ਼ਾ ਨਾਲ ਅਸੀਂ ਕਿਦਾਂ ਦਾ ਸਲੂਕ ਕੀਤਾ। ਆਪਣੇ ਪੈਰਾਂ ਥਲੇ ਲਿਤਾੜ ਦਿਤਾ। ਮਹਿਤਾ

ਕਾਲੂ ਜੀ ਗੁਰੂ ਨਾਨਕ ਸਾਹਿਬ ਜੀ ਦੇ ਪਿਤਾ ਨੇ ਅਣਜਾਣੇ ਵਿਚ ਉਨ੍ਹਾਂ ਨੂੰ ਚਪੇੜ ਮਾਰੀ ਸੀ, ਅਸੀਂ ਆਪਣੇ ਆਪ ਨੂੰ ਸਿਆਣੇ, ਪੜ੍ਹੇ ਲਿਖੇ ਤੇ ਸਮਝਦਾਰ ਕਹਿਣ ਵਾਲੇ ਜਾਣ ਬੁਝ ਕੇ ਗੁਰੂ ਸਾਹਿਬ ਦਾ ਹਿਰਦਾ ਦੁਖਾਂਦੇ ਹਾਂ, ਪੰਜਾਬੀ ਪੜਨ ਤੇ ਬੋਲਣ ਨੂੰ ਅਪਣੀ ਹੇਠੀ ਸਮਝਦੇ ਹਾਂ। ਸਾਡੇ ਵਰਗਾ ਫਰਮਾਬਰਦਾਰ ਪੁਤਰ ਆਪਣੇ ਬਾਬੇ ਦਾ ਹੋਰ ਕੌਣ ਹੋ ਸਕਦਾ ਹੈ ?

ਮਹਿਤਾ ਕਾਲੂ ਜੀ ਨੇ ਗੁਰੂ ਨਾਨਕ ਸਾਹਿਬ ਨੂੰ ਇਕੋ ਚਪੇੜ ਮਾਰੀ ਸੀ। ਅਸੀਂ ਹਰ ਰੋਜ਼ ਗੁਰੂ ਨਾਨਕ ਸਾਹਿਬ ਜੀ ਦੀ ਕੀਤੀ ਕਰਤੀ ਤੇ ਪਾਣੀ ਪਾ ਕੇ ਨਿਤ ਦਿਹਾੜੇ ਇਕ ਚਪੇੜ ਤੋਂ ਕਈ ਗੁਣਾ ਜ਼ਿਆਦਾ, ਗੁਰੂ ਸਾਹਿਬ ਦਾ ਹਿਰਦਾ ਦੁਖਾਂਦੇ ਹਾਂ।

ਮੈਂ ਇਕ ਸੁਵਾਲ ਸਮੁਚੀ ਸਿਖ ਕੌਮ ਪ੍ਰਤੀ ਕੀਤਾ ਹੈ, ਜਿਸ ਦਾ ਜੁਵਾਬ ਭੀ ਮੈਂ ਆਪ ਹੀ ਦਿਤਾ ਹੈ :—

ਸੁਵਾਲ : ਦੁਧ ਵਿਚ ਵਿਸ ਕਿਸ ਚੰਦਰੇ ਨੇ ਘੋਲੀ ਏ ?
ਪੰਜਾਬੀ ਸਾਡੀ ਮਾਂ ਏ, ਪੰਜਾਬੀ ਸਾਡੀ ਬੋਲੀ ਏ।

ਜੁਵਾਬ : ਦੁਧ ਵਿਚ ਵਿਸ ਅਸੀਂ ਸਿਖਾਂ ਨੇ ਹੀ ਘੋਲੀ ਏ।
ਹੀਰੇ ਜਹੀ ਮਾਂ ਅਸਾਂ ਕੂੜ ਵਿਚ ਰੋਲੀ ਏ।
ਨਾਨਕ ਦੀ ਪਿਆਰੀ ਬੋਲੀ ਅਸਾਂ ਘਰੋਂ ਕਢ ਮਾਰੀ ਏ।
ਹਿਰਦਾ ਦੁਖਾਇਆ ਨਾਨਕ ਦਾ,
ਸਾਨੂੰ ਲਾਹਨਤ, (ਸਾਨੂੰ ਲਾਹਨਤ, ਸਾਨੂੰ ਲਾਹਨਤ) ਲਖ ਵਾਰੀ ਏ।

## ਵਾਧਾ ਕਿਦਾਂ

ਉਹ ਬੋਲੀ ਜਿਸ ਵਿਚ ਅਕਾਲ ਪੁਰਖ ਨਾਲ ਗੱਲਾਂ ਕੀਤੀਆਂ ਜਾ ਸਕਦੀਆਂ ਹਨ, ਅਕਾਲ ਪੁਰਖ ਨਾਲ ਸਾਂਝ ਪਾਈ ਜਾ ਸਕਦੀ ਹੈ, ਰਬ ਅਗੇ ਅਰਦਾਸ ਕੀਤੀ ਜਾ ਸਕਦੀ ਹੈ, ਕੀ ਉਹ ਬੋਲੀ ਸਾਡੀ ਰੋਜ਼ਾਨਾ ਜ਼ਿੰਦਗੀ ਦੇ ਕੰਮ ਕਾਜ ਵਿਚ ਵਰਤੋਂ ਵਿਚ ਨਹੀਂ ਲਿਆਈ ਜਾ ਸਕਦੀ ? ਕੀ ਇਹੋ ਭਾਸ਼ਾ, ਸਾਡੇ ਰਿਸ਼ਤੇਦਾਰ ਨਾਲ ਸਾਂਝ ਪਾਣ ਦੇ ਕੰਮ ਨਹੀਂ ਆ ਸਕਦੀ। ਜ਼ਰੂਰ ਆ ਸਕਦੀ ਹੈ। ਅਸੀਂ ਆਪਣੇ ਰਿਸ਼ਤੇਦਾਰਾਂ ਨਾਲ, ਬਚਿਆਂ ਨਾਲ ਇਸ ਵਿਚ ਗਲਾਂ ਕਰ ਸਕਦੇ ਹਾਂ। ਆਪਣੇ

ਮਿਤਰਾਂ ਸਾਕ ਸਬੰਧੀਆਂ ਨੂੰ ਇਸੇ ਮਹਾਨ ਭਾਸ਼ਾ ਰਾਹੀਂ ਆਪਣ ਵਿਚਾਰ ਤੇ ਸੁਖ ਸੁਨੇਹੇ ਪਹੁੰਚਾ ਸਕਦੇ ਹਾਂ। ਸਾਰੇ ਪੰਜਾਬੀ ਬੋਲ ਸਕਦੇ ਹਨ, ਸਮਝ ਸਕਦੇ ਹਨ, ਪੜ੍ਹ ਸਕਦੇ ਹਨ। ਜੇ ਅਸੀਂ ਆਪ ਇਸ ਵਲ ਧਿਆਨ ਦੇਈਏ। ਘਾਟ ਹੈ ਤਾਂ ਸਿਰਫ਼ ਲਿਵ ਦੀ (Dedication ਦੀ) ਅਖੌਤੀ ਤੌਰ ਤੇ ਤਾਂ ਅਸੀਂ ਜ਼ਰੂਰ ਕਹਿੰਦੇ ਹਾਂ ਕਿ ਸਾਡੀ ਮਾਂ ਬੋਲੀ ਪੰਜਾਬੀ ਹੈ। ਪਰ ਹਾਲੇ ਅਸੀਂ ਇਸ ਨੂੰ ਅਪ-ਨਾਇਆ ਨਹੀਂ ਜੋ ਦਿਨ ਲੰਘ ਗਿਆ, ਸੋ ਲੰਘ ਗਿਆ, ਆਓ ਅਜ ਤੋਂ ਬਲਕਿ ਹੁਣ ਤੋਂ (ਇਸ ਘੜੀ ਤੋਂ) ਇਸ ਨੂੰ ਅਪਨਾਈਏ।

ਇਸ ਕੰਮ ਵਿਚ ਅਸੀਂ ਸਾਰਿਆਂ ਨੇ ਹਿਸਾ ਪਾਣਾ ਹੈ। ਅਤੇ ਉਹ ਹਿਸਾ ਕੀ ਹੈ? ਬਹੁਤ ਛੋਟਾ ਜਿਹਾ, ਬਹੁਤ ਨਿਗੂਣਾ ਜਿਹਾ। ਹਰ ਵੀਰ ਭੈਣ ਆਪਣਾ ਥੋੜਾ ਜਿਹਾ ਹਿਸਾ ਪਾਵੇ ਜੋ ਕਿ ਬਿਨਾਂ ਕਿਸ ਔਖਿਆਈ ਦੇ ਪੈ ਸਕਦਾ ਹੈ, ਤਾਂ ਅਸੀਂ ਇਕ ਬੜੀ ਵਡੀ ਕਰਾਮਾਤ ਕਰ ਸਕਦੇ ਹਾਂ। ਸਾਡਾ ਪਰੈਕਟੀਕਲ ਕੰਮ ਹੀ ਸਾਡੀ ਕਰਾਮਾਤ ਹੈ, ਕਰਾਮਾਤ ਕੋਈ ਉਤੋਂ ਨਹੀਂ ਆਣੀ।

ਆਪਣੀ ਮਾਂ ਬੋਲੀ ਪੰਜਾਬੀ ਤੇ ਗੁਰਮੁਖੀ ਲਿਪੀ ਦੇ ਵਾਧੇ ਲਈ ਮੈਂ ਕੁਝ ਹੇਠ ਲਿਖੇ ਸੁਝਾਅ ਦਿਤੇ ਹਨ, ਜੋ ਬਹੁਤ ਸੌਖੇ ਹਨ, ਸਰਾ-ਸਰ ਪਰੈਕਟੀਕਲ ਹਨ ਅਤੇ ਆਪਣੀ ਮਾਂ ਬੋਲੀ ਦੇ ਵਾਧੇ ਲਈ ਬਹੁਤ ਲਾਹੇਵੰਦ ਹਨ:—

(1) ਆਪਸ ਵਿਚ ਆਪਣੇ ਬਚਿਆ ਨਾਲ ਸਾਕ ਸੰਬੰਧੀਆਂ ਨਾਲ ਪੰਜਾਬੀ ਵਿਚ ਹੀ ਗਲਾਂ ਕਰੋ।

(2) ਬੱਸਾਂ ਤੇ ਦੁਕਾਨਦਾਰਾਂ ਨਾਲ, ਦਫ਼ਤਰਾਂ ਵਿਚ ਪੰਜਾਬੀ ਵਿਚ ਗਲਾਂ ਕਰੋ। ਮੇਰਾ ਖਿਆਲ ਹੈ, ਦਿੱਲੀ, ਪੰਜਾਬ, ਹਰਿਆਣਾ ਦੀ ਸਿਰਫ਼ 3–4 ਪ੍ਰਤੀਸ਼ਤ ਹੀ ਸੰਖਿਆ ਐਸੀ ਹੈ ਜੋ ਪੰਜਾਬੀ ਨਾ ਸਮਝਦੀ ਹੋਵੇ। ਬਾਕੀ ਸਾਰੇ ਪੰਜਾਬੀ ਸਮਝ-ਦੇ ਹਨ। ਫ਼ਰਕ ਇਤਨਾ ਹੀ ਹੈ ਕਿ ਉਹ ਮਚਲੇ ਹੋਏ ਪਏ ਹਨ ਅਤੇ ਸਿਖ ਭੀ ਉਹਨਾਂ ਦੇ ਨਾਲ ਬੇਵਕੂਫ਼ੀ ਦੇ ਵਹਿਣ ਵਿਚ ਤੁਰ ਪਏ ਹਨ। ਮੇਰੇ ਆਪਣੇ ਦਫ਼ਤਰ ਵਿਚ ਸਿਰਫ਼ ਇਕ ਮਦਰਾਸੀ ਨੂੰ ਛਡ ਕੇ ਬਾਕੀ ਸਾਰੇ ਹੀ ਮੇਰੀ ਪੰਜਾਬੀ ਵਿਚ ਕੀਤੀ ਹੋਈ ਗਲ ਸਮਝਦੇ ਹਨ। ਬਲਕਿ ਕਦੀ ਮਦਰਾਸੀ ਨਾਲ ਭੀ ਮੈਂ ਪੰਜਾਬੀ ਵਿਚ ਗਲ ਕਰ ਦਿੰਦਾ ਹਾਂ। ਮੇਰਾ ਸਾਰਾ ਕੰਮ ਠੀਕ ਠਾਕ ਚਲ ਰਿਹਾ ਹੈ। ਮੈਂ

ਹੋਰ ਤਾਂ ਹੋਰ ਬੰਬਈ, ਪੂਨਾ. ਪਟਨਾ ਸਾਹਿਬ ਆਦਿ ਦੇ ਸ਼ਹਿਰਾਂ ਵਿਚ ਘੁੰਮਦਾ ਹੋਇਆਂ ਜਦੋਂ ਭੀ ਗਲਬਾਤ ਦੀ ਲੋੜ ਪਈ, ਪੰਜਾਬੀ ਵਿਚ ਕੀਤੀ, ਮੈਂ ਕੋਈ ਮੁਸ਼ਕਲ ਮਹਿਸੂਸ ਨਹੀਂ ਕੀਤੀ।

(3) ਆਪਣੇ ਰਿਸ਼ਤੇਦਾਰਾਂ ਨਾਲ ਚਿਠੀ ਪੱਤਰ ਪੰਜਾਬੀ ਵਿਚ ਕਰੋ। ਇਸ ਤਰਾਂ ਅਸੀਂ ਇਕ ਦੂਜੇ ਨਾਲ ਸੰਪਰਕ ਆਪਣੀ ਹੀ ਬੋਲੀ ਵਿਚ ਅਤੇ ਕੁਦਰਤੀ ਢੰਗਾਂ ਨਾਲ ਕਰ ਸਕਦੇ ਹਾਂ। ਬਾਹਰ ਸਰਨਾਵੇ ਦੀ ਗਲ ਹੈ ਮੈਂ ਹਮੇਸ਼ਾ ਪੰਜਾਬੀ ਵਿਚ ਹੀ ਲਿਖਦਾ ਹਾਂ। ਮੇਰੀਆਂ ਚਿਠੀਆਂ ਇਸ ਤਰਾਂ ਪੰਜਾਬੀ ਦੇ ਸਰਨਾਵੇ ਨਾਲ ਲਿਖੀਆਂ ਹੋਈਆਂ ਪੁਜਦੀਆਂ ਹਨ ਜਿਨਾਂ ਦਾ ਸਬੂਤ ਮੇਰੇ ਆਪਣੇ ਪਾਸ ਉਹਨਾਂ ਰਿਸ਼ਤੇਦਾਰਾਂ ਵਲੋਂ ਆਈਆਂ ਚਿਠੀਆਂ ਹਨ। ਜੋ ਮੇਰੇ ਕਹਿਣ ਤੇ ਬਾਹਰ ਪੰਜਾਬੀ ਵਿਚ ਸਰਨਾਵੇ ਲਿਖਦੇ ਹਨ ਤੇ ਮੇਰੀ ਚਿਠੀ ਦੇ ਜਵਾਬ ਵਿਚ ਪਾਂਦੇ ਹਨ। ਕਈ ਮੇਰੇ ਵੀਰ ਡਰਦੇ ਹੋਣਗੇ ਕਿ ਜੇ ਬਾਹਰ ਪਤਾ ਗੁਰਮੁਖੀ ਅਖਰਾਂ ਵਿਚ ਲਿਖਿਆ ਹੋਵੇ ਤਾਂ ਸਾਇਦ ਚਿਠੀ ਨਹੀ ਪੁਜੇਗੀ। ਐਸਾ ਨਹੀਂ ਹੈ। ਚਿਠੀਆਂ ਪੁਜਦੀਆਂ ਹਨ ਖੈਰ ਫਿਲਹਾਲ ਬਾਹਰ ਪਤਾ ਪੰਜਾਬੀ ਤੇ ਅੰਗਰੇਜੀ ਦੋਨਾਂ ਵਿਚ ਲਿਖਿਆ ਜਾਵੇ ਮਾਤ ਭਾਸ਼ਾ ਨੂੰ ਪਹਿਲ ਦਿਉ ਅਤੇ ਨਾਲ ਸਰਨਾਵਾ ਅੰਗਰੇਜ਼ੀ ਵਿਚ ਭੀ ਲਿਖ ਦੇਵੋ

(4) ਸਾਡੇ ਵਿਚ ਬਹੁਤ ਸਾਰੇ ਸਜਨ ਆਪਣ ਘਰਾਂ ਦਾ ਹਿਸਾਬ ਕਿਤਾਬ ਰਖਦੇ ਹਨ। ਜਿਵੇਂ ਘਰ ਦਾ ਖਰਚਾ, ਧੋਬੀ ਦਾ ਵੇਰਵਾ, ਦੁਧ ਦਾ ਹਿਸਾਬ। ਇਹ ਬੜੀ ਅਸਾਨੀ ਨਾਲ ਪੰਜਾਬੀ ਵਿਚ ਹੋ ਸਕਦਾ ਹੈ।

(5) ਸਕੂਟਰਾਂ ਤੇ ਕਾਰਾਂ ਤੇ ਆਪਣੇ ਨੰਬਰ ਗੁਰਮੁਖੀ ਅੱਖਰਾਂ ਵਿਚ ਲਿਖਵਾਓ। ਮੈਂ ਆਪਣੇ ਸਾਲੇ ਨੂੰ ਨਵਾਂ ਸਕੂਟਰ ਲੈਣ ਤੇ ਇਸ ਬਾਰੇ ਪ੍ਰੇਰਨਾ ਕੀਤੀ ਤਾਂ ਉਸਨੇ ਇੰਞ ਹੀ ਕੀਤਾ। ਉਸਨੂੰ ਕਈ ਥਾਵਾਂ ਤੇ ਵਧਾਈ ਮਿਲੀ।

(6) ਦੁਕਾਨਦਾਰ ਵੀਰ ਜਿਥੇ ਆਪਣੇ ਬੋਰਡ ਅੰਗਰੇਜ਼ੀ ਵਿਚ ਲਿਖਵਾਂਦੇ ਹਨ ਉਥੇ ਨਾਲ ਪੰਜਾਬੀ ਵਿਚ ਦੁਕਾਨ ਦਾ ਨਾਂ ਆਦਿ ਲਿਖਵਾ ਦੇਣ।

(7) ਮਕਾਨ ਤੇ ਕੋਠੀਆਂ ਦੇ ਬਾਹਰ ਜਿਥੇ ਖਾਲੀ ਅੰਗਰੇਜ਼ੀ ਵਿਚ ਨਾਉ ਹਨ ਉਥੇ ਪੰਜਾਬੀ ਵਿਚ ਹੀ ਹੋਣ ਤੇ ਜੇ ਹਾਲਾਂ ਇਦਾਂ ਨਾ ਕਰਨ ਦਾ ਦਿਲ ਹੋਵੇ ਤਾਂ ਅੰਗਰੇਜੀ ਦੇ ਨਾਲ ਪੰਜਾਬੀ ਵਿਚ ਭੀ ਲਿਖੇ ਜਾਣ। ਮੈਂ ਜਿਥੇ ਭੀ ਰਿਹਾ ਹਾਂ

ਕਦੀ ਬਾਹਰ ਆਪਣੇ ਨਾ ਦਾ ਬੋਰਡ ਨਹੀਂ ਲਾਇਆ । ਤਾਂ ਭੀ ਜਿਸ ਨੇ ਮੈਨੂੰ ਮਿਲਣ ਆਣਾ ਹੁੰਦਾ ਹੈ, ਉਹ ਪਹੁੰਚ ਹੀ ਜਾਂਦਾ ਹੈ । ਕਦੀ ਕੋਈ ਵਾਪਸ ਨਹੀਂ ਮੁੜਿਆ । ਜਦੋਂ ਕਦੀ ਮੈਂ ਬੋਰਡ ਲਾਣ ਦਾ ਮਨ ਬਣਾਇਆ ਤਾਂ ਇਹ ਪੰਜਾਬੀ ਵਿਚ ਹੀ ਹੋਵੇਗਾ । ਜੇ ਬਿਨਾਂ ਬੋਰਡ ਤੋਂ ਮੈਨੂੰ ਮਿਲਣ ਵਾਲੇ ਘਰ ਪੁਜਦੇ ਹੀ ਰਹ ਤਾਂ ਪੰਜਾਬੀ ਵਿਚ ਬੋਰਡ ਨਾਲ ਕਿਸੇ ਨੂੰ ਕੀ ਔਖਿਆਈ ਹੋ ਸਕਦੀ ਹੈ ?

(8) ਹਰ ਘਰ ਵਿਚ ਜਿਥੇ ਕਈ ਪ੍ਰਕਾਰ ਦੇ ਦੂਜੀਆਂ ਭਾਸ਼ਾਵਾਂ ਦੇ ਪਰਚੇ ਆਂਦੇ ਹਨ ਉਥੇ ਪੰਜਾਬੀ ਦੇ ਪਰਚੇ ਵੀ ਆਣੇ ਚਾਹੀਦੇ ਹਨ । ਇਹ ਮਾਤ ਭਾਸ਼ਾ ਪੰਜਾਬੀ ਦੀ ਡਿਗਦੀ ਢਹਿੰਦੀ ਸਿਹਤ ਨੂੰ ਮੁੜ ਖੜਾ ਕਰਣ ਵਾਸਤੇ ਬਹੁਤ ਜ਼ਰੂਰੀ ਹੈ । ਜੇ ਸਾਨੂੰ ਆਪਣੇ ਧਰਮ ਨਾਲ ਅਤੇ ਆਪਣੀ ਮਾਤ ਭਾਸ਼ਾ ਨਾਲ ਪਿਆਰ ਹੈ ਤਾਂ ਸਾਨੂੰ ਇਨਾਂ ਆਸ਼ਿਆਂ ਨੂੰ ਥੰਮਾਂ (Support) ਦੇਣਾ ਬਣਦਾ ਹੈ । ਇਕ ਦੋ ਪਰਚੇ ਧਾਰਮਕ ਵਿਚਾਰਾਂ ਵਾਲੇ ਅਤੇ ਇਕ ਦੋ ਪਰਚੇ ਆਮ ਜਨਰਲ ਵਾਕਫੀ ਵਾਲੇ ਘਰ ਵਿਚ ਪੰਜਾਬੀ ਦੇ ਆਣੇ ਚਾਹੀਦੇ ਹਨ ।

(9) ਘਰ ਦੇ ਵਾਤਾਵਰਨ ਨੂੰ ਗੁਰਮੁਖੀ ਵਾਲਾ ਬਨਾਣ ਲਈ ਘਰ ਵਿਚ ਗੁਰਮੁਖੀ ਦਾ ਲਿਟਰੇਚਰ ਹੋਣਾ ਬੜਾ ਜ਼ਰੂਰੀ ਹੈ । ਲੇਖਕਾਂ ਤੇ ਵਿਦਵਾਨਾਂ ਦੇ ਵਿਚਾਰਾਂ ਤੋਂ ਤਾਂ ਹੀ ਲਾਭ ਉਠਾਇਆ ਜਾ ਸਕਦਾ ਹੈ । ਲੇਖਕ ਦੀ ਪ੍ਰਸਿਧੀ ਭੀ ਤਾਂ ਹੀ ਉਘੜਦੀ ਹੈ ਜੇ ਉਸ ਨੂੰ ਪੜਿਆ ਜਾਵੇ । ਸਾਡੇ ਭਾਈ ਵੀਰ ਸਿੰਘ ਜੀ ਦਾ ਦਰਜਾ ਕਿਸੇ ਸ਼ੈਕਸਪੀਅਰ ਤੋਂ ਘਟ ਨਹੀਂ, ਨਾਨਕ ਸਿੰਘ ਜੀ ਕਿਸੇ ਵਡੇ ਨਾਵਲ-ਕਾਰ ਦੇ ਸਾਹਮਣੇ ਖੜੇ ਕੀਤੇ ਜਾ ਸਕਦੇ ਹਨ, ਸੁਜਾਨ ਸਿੰਘ ਵਰਗੇ ਕਹਾਣੀਕਾਰ ਭੀ ਆਪਣੀ ਮਿਸਾਲ ਹਨ । ਪਰ ਇਹਨਾਂ ਨੂੰ ਕੋਈ ਨਹੀਂ ਜਾਣਦਾ । ਲੇਖਕਾਂ ਦੀ ਮਸ਼ਹੂਰੀ ਪਾਠਕਾਂ ਤੇ ਆਧਾਰਿਤ ਹੁੰਦੀ ਹੈ ।

ਉਪਰਲੇ ਸਤਾਂ ਨੁਕਤਿਆਂ ਤੇ ਇਕ ਪੈਸਾ ਖਰਚ ਨਹੀਂ ਆਂਦਾ । ਬਾਕੀ ਦੇ ਨੁਕਤਿਆਂ ਤੇ 8-10 ਰੁਪਏ ਮਹੀਨਾ ਖਰਚ ਕਰਨਾ ਕਾਫੀ ਗੁਣਕਾਰੀ ਹੋਵੇਗਾ ਸਾਡੇ ਸਿੰਘਾਂ ਵਿਚੋਂ 80-90% ਤੋਂ ਉਪਰ ਹੀ ਪਰਵਾਰ ਹੋਣਗੇ ਜਿਨਾਂ ਵਾਸਤੇ ਇਹ ਰਕਮ ਬਿਲਕੁਲ ਤੁਛ-ਮਾਤਰ ਹੈ । ਘਰ ਦੇ ਖਰਚੇ ਵਿਚੋਂ ਇਹ ਰਕਮ ਕਢੀ ਜਾ ਸਕਦੀ ਹੈ, ਨਹੀਂ ਤਾਂ ਗੁਰਦੁਆਰੇ ਵਾਸਤੇ, ਤਾਂ ਹਰ ਪਰਵਾਰ ਕੁਝ ਨਾ ਕੁਝ ਜ਼ਰੂਰ ਦਿੰਦਾ ਹੈ । ਜੇ ਗੁਰਦੁਆਰੇ ਵਾਸਤੇ ਦੇਣ ਵਾਲਿਆਂ ਪੈਸਿਆਂ ਵਿਚੋਂ ਅਧੇ ਪੈਸੇ ਮਾਤ

ਭਾਸ਼ਾ ਪੰਜਾਬੀ ਵਾਸਤੇ ਖਰਚ ਕੀਤੇ ਜਾਣ ਤਾਂ ਇਹ ਗੁਰਮੁਖੀ ਅਤੇ ਗੁਰਸਿਖੀ ਦੋਹਾਂ ਦੀ ਬੜੀ ਪਰੈਕਟੀਕਲ ਸਵਾ ਹੈ, ਕਿਤਾਬ ਖਰੀਦਣ ਨਾਲ ਦੋ ਪੈਸੇ ਲੇਖਕ ਨੂੰ, ਦੋ ਪੈਸੇ ਪ੍ਰਕਾਸ਼ਕ ਨੂੰ ਅਤੇ ਦੋ ਪੈਸੇ ਦੁਕਾਨਦਾਰ ਨੂੰ ਬਚ ਜਾਂਦੇ ਹਨ। ਉਹਨਾਂ ਨੂੰ ਹੋਰ ਕਿਤਾਬਾਂ ਛਾਪਣ ਵਾਸਤੇ ਉਤਸ਼ਾਹ ਮਿਲਗਾ। ਸਾਡੇ ਧਰਮ ਕਾਰਜਾਂ ਵਾਸਤੇ ਕਢੀ ਹੋਈ ਰਕਮ ਦੀ ਬੜੀ ਸੁਚਜੀ ਵਰਤੋਂ ਹੈ।

ਅਸੀਂ ਆਪਣੇ ਅੰਦਰ ਝਾਤ ਮਾਰੀਏ ਤਾਂ ਪਤਾ ਲਗੇਗਾ ਕਿ ਕਿੰਨੇ ਪੈਸੇ ਅਸੀਂ ਫਿਲਮਾਂ ਤੇ ਖਰਚ ਕੀਤੇ, ਕਿੰਨੇ ਪੈਸੇ ਕਪੜੇ ਤੇ ਖਰਚ ਕੀਤੇ। ਸਾਡੇ ਕੋਲੋਂ ਖਾਣ ਪੀਣ ਨੂੰ (ਭਾਵੇਂ ਉਹ ਚਾਟ ਗੋਲਗਪੇ ਜਾਂ ਸ਼ਰਾਬ ਹੀ ਹੋਵੇ), ਕਾਫੀ ਪੈਸੇ ਨਿਕਲ ਜਾਂਦੇ ਹਨ। ਕਈ ਰੁਪਿਆਂ ਦੀ ਅਸੀਂ ਚਾਹ ਪੀ ਜਾਂਦੇ ਹਾਂ-ਦੋਸਤਾਂ ਨੂੰ ਪਿਆ ਦਿੰਦੇ ਹਾਂ। ਪਰ ਪੰਜਾਬੀ ਦਾ ਪਰਚਾ ਜਾਂ ਕਿਤਾਬ ਜਾਂ ਕੋਈ ਟਰੈਕਟ ਆਦਿ ਜਿਸ ਦਾ ਮੁਲ 40-50 ਪੈਸੇ ਹੀ ਹੁੰਦਾ ਹੈ, ਕਦੇ ਨਹੀਂ ਖਰੀਦਿਆ। ਕੀ ਅਸੀਂ ਆਪਣੀ ਮਾਂ ਦੀ ਇਤਨੀ ਭੀ ਕਦਰ ਨਹੀਂ ਜਾਣੀ ਕਿ ਇਸ ਨੂੰ ਜੇ ਜ਼ਿਆਦਾ ਨਹੀਂ ਤਾਂ ਚਾਹ ਦੀ ਪਿਆਲੀ ਜਿਤਨਾ ਹੀ ਦਰਜਾ ਦੇ ਦਈਏ, ਇਸ ਵਾਸਤੇ ਕਦੀ ਇਕ ਚਾਹ ਦੀ ਪਿਆਲੀ ਜਿਨਾ ਖਰਚ ਹੀ ਕਰ ਦੇਈਏ।

ਮੈਨੂੰ ਪੂਰਨ ਆਸ ਹੈ ਕਿ ਮੇਰੇ ਵਿਚਾਰਾਂ ਨਾਲ ਬਹੁਤ ਸਾਰੇ ਵੀਰ-ਭੈਣਾਂ ਸਹਿਮਤ ਹੋਣਗੇ। ਇਸ ਵਿਚ ਸਾਡੇ ਸਾਰਿਆਂ ਦਾ ਜਿਨਾਂ ਦੇ ਹਿਰਦੇ ਵਿਚ ਗੁਰੂ ਨਾਨਕ ਸਾਹਿਬ ਲਈ ਪਿਆਰ ਹੈ, ਫਰਜ਼ ਬਣਦਾ ਹੈ ਕਿ ਆਪਣੀ ਮਾਂ ਬੋਲੀ ਨਾਲ ਮਤਰੇਆਂ ਵਾਲਾ ਸਲੂਕ ਨਾ ਕਰੀਏ, ਸਗੋਂ ਇਸਨੂੰ ਅਪਨਾਈਏ। ਪਿਆਰ ਤੇ ਨਿਮਰਤਾ ਨਾਲ ਦੋ-ਚਾਰ ਹੋਰ ਪ੍ਰਵਾਰਾਂ ਨੂੰ ਪਰੇਰਨਾ ਕਰੀਏ।

ਮੇਰੀਆਂ ਭੈਣਾਂ ਦੀ ਇਸ ਕੰਮ ਵਿਚ ਖਾਸ ਜ਼ਿੰਮੇਵਾਰੀ ਹੈ। ਔਰਤ ਜਿਥੇ ਬੱਚੇ ਨੂੰ ਘਾਲਣਾ ਘਾਲਕੇ ਆਪਣੇ ਖੂਨ ਰਾਹੀਂ ਸਰੀਰ ਦਿੰਦੀ ਹੈ, ਉਥੇ ਆਪਣੇ ਦੁਧ ਰਾਹੀਂ ਆਪਣੀ ਬੋਲੀ ਦਿੰਦੀ ਹੈ।

ਮੇਰੀਓ ਭੈਣੋ, ਮੇਰੀਓ ਮਾਤਾਓ। ਜਿਥੇ ਆਪਣੇ ਇਕੋ ਲਾਲ ਨੂੰ ਆਪਣੇ ਸਰੀਰ ਦਾ ਅੰਗ ਦਿਤਾ ਜੇ ਉਥੇ ਬੋਲੀ ਭੀ ਦਿਓ। ਜੰਮਦਿਆਂ ਨਾਲ ਗੈਰ ਕੁਦਰਤੀ ਢੰਗ ਦੇ ਵਾਕ ਬਚਿਆਂ ਨੂੰ ਸਿਖਾ ਕੇ ਆਪਣੇ ਜਿਗਰ ਦੇ ਟੁਕੜੇ ਨਾਲ ਅਨਿਆਏ ਨਾ ਕਰੋ। ਤੁਹਾਡੇ ਦੁਧ ਵਿਚ ਮਿਠਾਸ ਹੋਵੇ, ਅੰਮ੍ਰਿਤ ਹੋਵੇ, ਵਿਸ਼ ਨਾ ਹੋਵੇ। ਨਹੀਂ

ਤਾਂ ਇਸ ਤਰ੍ਹਾਂ ਦੀ ਮਾਂ ਕੋਲੋਂ ਬੱਚੇ ਨੂੰ ਦਿਤੀ ਹੋਈ ਵਿਸ਼ ਦਾ ਕੋਈ ਇਲਾਜ ਨਹੀਂ, ਜਿਵੇਂ ਕਿ ਭਾਈ ਗੁਰਦਾਸ ਜੀ ਲਿਖਦੇ ਹਨ :—

ਜੇ ਮਾਂ ਪੁਤ੍ਰ ਵਿਸ ਦੇਇ ਤਿਸ ਤੇ ਕਉਣ ਪਿਆਰਾ ॥

ਜੇ ਘਰ ਭੰਨੇ ਪਾਹਰੂ ਕਉਣ ਰਖਣਹਾਰਾ ॥

ਆਓ ਅਸੀਂ ਵਿਸ ਨਾ ਘੋਲੀਏ। ਆਓ ਅਸੀਂ ਬਾਬੇ ਨਾਨਕ ਦਾ ਹਿਰਦਾ ਨਾ ਦੁਖਾਈਏ ਅਤੇ :—

ਪੰਜਾਬੀ ਪੜ੍ਹੀਏ।

ਪੰਜਾਬੀ ਲਿਖੀਏ।

ਪੰਜਾਬੀ ਬੋਲੀਏ।

ਤੇ ਕਦੀਂ ਕਦੀਂ ਇਸ ਭੁਲੀ ਵਿਸਰੀ ਮਾਂ ਵਾਸਤੇ ਚਾਹ ਦੀ ਪਿਆਲੀ ਜਿੰਨਾ ਖਰਚ ਕਰੀਏ।

—0—

---


| ਪ੍ਰਕਾਸ਼ਕ | ਪਹਿਲੀ ਵਾਰ | ਛਾਪਕ |
|---|---|---|
| ਸਕੱਤਰ | ਦਸੰਬਰ 1983 | ਨਿਊ ਮਾਟਾ ਪ੍ਰਿੰਟਰਜ਼ |
| ਗੁਰੂ ਨਾਨਕ ਦੇਵ ਮਿਸ਼ਨ | ਦੂਜੀ ਛਾਪ | ਪਟਿਆਲਾ |
| | ਅਪਰੈਲ 1984 | |
| | ਤੀਜੀ ਵਾਰ | |
| | ਮਾਰਚ 1986 | |

# ਗੁਰਬਾਣੀ ਮੀਠੀ ਅੰਮ੍ਰਿਤ ਧਾਰ

ਗੁਰੂ ਸਾਹਿਬ ਨੇ ਮਨੁਖ ਮਾਤਰ ਨੂੰ ਇਸ ਅੰਮ੍ਰਿਤ ਧਾਰ ਦਾ ਸ ਮਾਨਣ ਦਾ ਅਧਿਕਾਰੀ ਬਨਾਉਣ ਲਈ ਬਾਣੀ ਦੀ ਰਚਨਾ ਤਿ ਸੌਖੀ ਬੋਲੀ ਪੰਜਾਬੀ ਵਿਚ ਕੀਤੀ ਅਤੇ ਇਸ ਨੂੰ ਨਿਹਾਇਤ ਸੌਖੇ ਗੁਰਮੁਖੀ ਅਖਰਾਂ ਵਿਚ ਲਿਖਿਆ ਤਾਂ ਕਿ ਹਰ ਮਨੁਖ ਥੋੜੀ ਜੇਹੀ ਮਿਹਨਤ ਨਾਲ ਇਹ ਬਾਣੀ ਪੜ ਤੇ ਸਮਝ ਸਕੇ । ਗੁਰੂ ਜੀ ਦੇ ਇਸ ਮਹਾਨ ਉਪਕਾਰ ਦਾ ਮੁੱਲ ਚੁਕਾਉਣ ਦਾ ਇਕੋ ਹੀ ਤਰੀਕਾ ਹੈ ਕਿ ਅਸੀਂ

**ਪੰਜਾਬੀ ਪੜੀਏ, ਪੰਜਾਬੀ ਲਿਖੀਏ, ਪੰਜਾਬੀ ਬੋਲੀਏ**

ਗੁਰਮੁਖੀ ਅਖਰਾਂ ਦੇ ਬੋਧ ਬਿਨਾਂ ਅਸੀਂ ਇਸ ਬਾਣੀ ਦਾ ਪੂਰਾ ਅਨੰਦ ਨਹੀਂ ਮਾਣ ਸਕਦੇ ਅਤੇ ਇਸ ਮਿਠੀ ਅੰਮ੍ਰਿਤ ਧਾਰਾ ਤੋਂ ਵਾਂਜੇ ਰਹਿੰਦੇ ਹਾਂ । ਇਸ ਲਈ ਆਪ ਆਪਣੇ ਬੱਚਿਆਂ ਨੂੰ ਗੁਰਮੁਖੀ ਅਖਰਾਂ ਵਿਚ

**ਪੰਜਾਬੀ ਪੜਾਓ, ਗੁਰਮੁਖੀ ਲਿਖਣਾ ਸਿਖਾਓ**

ਇਹੋ ਬੱਚਿਆਂ ਨਾਲ ਤੁਹਾਡੇ ਪਿਆਰ ਦੀ ਅਸਲ ਕਸਵੱਟੀ ਹੈ।